Duplicate Set

# Punjab Vidhan Sabha Debates

*14th March, 1986*

Vol.—II No. 10

OFFICIAL REPORT

CONTENTS




**Punjab Vidhan Sabha Secretariat, Chandigarh**

**Price Rs. :**

# PUNJAB VIDHAN SABHA

**Friday, the 14th March, 1986**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**Mr. Speaker:** Questions. Dr. Rattan Singh.

(ਸਬੰਧਤ ਮੈਂਬਰ ਸਾਹਿਬ ਦੇ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ (No. 271) ਪੇਸ਼ ਨਹੀਂ ਕੀਤਾ ਗਿਆ ।)

### Upgradation from Civil Dispensary to 25-bed Hospital in Sub-Division Nawanshahar

***148. Sardar Dilbagh Singh** : Will the Minister for Health and Family Welfare be pleased to state—

(a) whether any rural civil dispensaries in Nawanshahar Sub-Division were upgraded to 25-Bed Hospitals during the year 1985, if so, the names thereof?

(b) if the reply to part (a) above be in the negative, whether the Government proposes to upgrade any Rural Civil Dispensary to 25-Bed Hospital in the said Sub-Division, if so, when ?

**ਸਰਦਾਰ ਬਸੰਤ ਸਿੰਘ ਖਾਲਸਾ** : (ੳ) ਨਹੀਂ ਜੀ ।

(ਅ) ਹਾਂ ਜੀ; ਢੁਕਵੇਂ ਸਮੇਂ ਵਿੱਚ ਬਸ਼ਰਤੇ ਕਿ ਫੰਡਜ਼ ਉਪਲਬਧ ਹੋਣ ।

**ਸਰਦਾਰ ਦਿਲਬਾਗ ਸਿੰਘ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1983 ਵਿਚ ਇਸ ਸਵਾਲ ਦੇ ਜਵਾਬ ਵਿਚ ਯੈਸ ਕਿਹਾ ਗਿਆ ਸੀ ਔਰ ਇਹ ਕਿਹਾ ਸੀ ਕਿ ਫੰਡਜ਼ ਕੁਲੈਕਟ ਕਰ ਰਹੇ ਹਾਂ। ਹੁਣ ਤੁਸੀਂ ਕਹਿ ਦਿੱਤਾ ਹੈ ਨੋ। ਕੀ ਇਹ ਮੇਰੇ ਵਾਸਤੇ ਲੋੜ ਨਹੀਂ ?

**ਮੰਤਰੀ** : ਜਿਵੇਂ ਇਨ੍ਹਾਂ ਨੇ ਸਵਾਲ ਪੁੱਛਿਆ ਹੈ ਜੋ ਇਸ ਵੇਲੇ ਦੀ ਸਥਿਤੀ ਹੈ ਉਸ ਮੁਤਾਬਿਕ ਹਾਲੇ ਵਿਚਾਰ ਅਧੀਨ ਨਹੀਂ ਹੈ।

(ਇਸ ਵੇਲੇ ਸ੍ਰੀ ਸਪੀਕਰ ਨੇ ਨੈਕਸਟ ਕੁਐਸਚਨ ਕਾਲ ਅਪਾਨ ਕੀਤਾ।)

**ਸਰਦਾਰ ਦਿਲਬਾਗ ਸਿੰਘ** : ਮੈਂ ਦੂਜਾ ਸਪਲੀਮੈਂਟਰੀ ਕਰਨਾ ਸੀ।

**ਸ੍ਰੀ ਸਪੀਕਰ** : ਤੁਸੀਂ ਉਠੇ ਨਹੀਂ। ਮੈਂ ਸੋਚਿਆ ਤੁਸੀਂ ਸੰਤੁਸ਼ਟ ਹੋ ਗਏ ਹੋ।

**ਸਰਦਾਰ ਦਿਲਬਾਗ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਨਾਂਹ ਹੈ ਸਾਰੇ ਪੰਜਾਬ ਵਾਸਤੇ ਹੈ ਜਾਂ ਨਵਾਂ ਸ਼ਹਿਰ ਵਾਸਤੇ ਹੈ ?

**ਮੰਤਰੀ** : ਐਸੀ ਕੋਈ ਗੱਲ ਨਹੀਂ। ਸਾਡੀ ਜੋ 1986-87 ਦੀ ਪਲਾਨ ਹੈ, ਉਸ ਵਿਚ ਫੰਡ ਰਖੇ ਗਏ ਹਨ। ਜੋ ਸਟੇਜ ਇਸ ਵੇਲੇ ਹੈ ਉਸ ਮੁਤਾਬਿਕ ਜੇ ਫੰਡਜ਼ ਮਿਲਣਗੇ ਤਾਂ ਡਿਸਪੈਂਸਰੀ ਬਣ ਜਾਵੇਗੀ।

**ਸਰਦਾਰ ਕੁਲਦੀਪ ਸਿੰਘ ਵਡਾਲਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਡਿਸ-ਪੈਂਸਰੀਆਂ ਖੋਲ੍ਹਣ ਦਾ ਸਿਸਟਮ ਹੈ ਇਹ ਅਬਾਦੀ ਦੇ ਹਿਸਾਬ ਨਾਲ ਹੈ ਜਾਂ ਹੋਰ ਕੋਈ ਤਰੀਕਾ ਹੈ ? ਮੇਰੇ ਹਲਕੇ ਗਰਾਉਂ ਪਿੰਡ ਵਿਚ 10 ਹਜ਼ਾਰ ਤੋਂ ਵੱਧ ਦੀ ਆਬਾਦੀ ਹੈ ਪਰ ਉਥੇ ਕੋਈ ਡਿਸਪੈਂਸਰੀ ਜਾਂ ਹਸਪਤਾਲ ਨਹੀਂ। ਉਥੇ ਕਦੋਂ ਤਕ ਖੋਲ੍ਹ ਦੇਣਗੇ ?

**ਮੰਤਰੀ** : ਇਹ ਆਬਾਦੀ ਦੇ ਹਿਸਾਬ ਨਾਲ ਖੋਲ੍ਹੇ ਜਾਂਦੇ ਹਨ। ਬਾਕੀ ਜਿਥੇ ਦਾ ਜ਼ਿਕਰ ਇਹ ਕਰ ਰਹੇ ਹਨ ਉਥੇ ਮੇਰੇ ਨਾਲ ਇਹ ਆਪ ਹੋ ਕੇ ਆਏ ਹਨ ਅਤੇ ਅਸੀਂ ਐਲਾਨ ਕਰਕੇ ਆਏ ਹਾਂ। ਪੈਸਾ ਵੀ ਉਸ ਵਾਸਤੇ ਉਥੇ ਇਕੱਠਾ ਹੋ ਰਿਹਾ ਹੈ ਔਰ ਉਹ ਤਾਂ ਅਸੀਂ ਮਨਜ਼ੂਰ ਕਰ ਲਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਪੰਚਾਇਤਾਂ ਨੇ ਬਹੁਤ ਸਾਰਾ ਪੈਸਾ ਲਾਕੇ ਬਿਲਡਿੰਗਜ਼ ਵੀ ਤਿਆਰ ਕਰ ਲਈਆਂ ਹਨ ਅਤੇ ਹੋਰ ਵੀ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਨੂੰ ਤਿਆਰ ਹਨ ਕੀ ਉਨ੍ਹਾਂ ਨੂੰ ਛੇਤੀ ਚਾਲੂ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਅਬਾਦੀ ਦੇ ਹਿਸਾਬ ਨਾਲ ਬਣਾਏ ਜਾਂਦੇ ਹਨ। ਡਿਸਪੈਂਸਰੀ ਜਾਂ ਹਸਪਤਾਲ ਜੋ ਚਾਹੀਦਾ ਹੈ ਇਹ ਧਿਆਨ ਵਿਚ ਰਖਿਆ ਜਾਂਦਾ ਹੈ। ਡਿਸਪੈਂਸਰੀ ਆਪਣੀ ਮਰਜ਼ੀ ਨਾਲ ਨਹੀਂ ਬਣਾਈ ਜਾਂਦੀ। ਆਲੇ ਦੁਆਲੇ ਦੀ ਅਬਾਦੀ ਦਾ ਖਿਆਲ ਰਖਿਆ ਜਾਂਦਾ ਹੈ। ਨੇੜੇ ਤੇੜੇ ਹੋਰ ਹਸਪਤਾਲ ਜਾਂ ਡਿਸਪੈਂਸਰੀ ਨੂੰ ਵੀ ਵੇਖਿਆ ਜਾਂਦਾ ਹੈ।

**ਜੱਥੇਦਾਰ ਨਰੰਜਨ ਸਿੰਘ ਪੱਟੀ** : ਜਿਹੜੇ ਫੋਕਲ ਪੁਆਇੰਟ ਬਣੇ ਹਨ ਉਥੇ ਕਈ ਜਗ੍ਹਾ ਡਿਸ-ਪੈਂਸਰੀਆਂ ਵੀ ਬਣੀਆਂ ਹਨ ਪਰ ਪਿਛੇ ਕਾਂਗਰਸ ਸਰਕਾਰ ਨੇ ਉਨ੍ਹਾਂ ਨੂੰ ਚਾਲੂ ਨਹੀਂ ਕੀਤਾ। ਕੀ ਇਹ ਉਸ ਨੂੰ ਚਾਲੂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਫੋਕਲ ਪੁਆਇੰਟ ਦੀ ਸਕੀਮ ਅਕਾਲੀ ਸਰਕਾਰ ਨੇ ਚਲਾਈ ਸੀ ਬਰਨਾਲਾ ਸਾਹਿਬ ਨੇ ਉਸਨੂੰ ਰੀਵਾਈਵ ਕਰਨ ਦੇ ਹੁਕਮ ਦਿੱਤੇ ਹਨ। ਜਿਥੇ ਫੋਕਲ ਪੁਆਇੰਟ ਕੰਪਲੀਟ ਹੋ ਗਏ ਹਨ, ਡਿਸਪੈਂਸਰੀ ਬਣੀ ਹੈ ਔਰ ਸਟਾਫ ਦੀ ਕਮੀ ਹੈ, ਉਹ ਪੂਰਾ ਕਰਕੇ ਉਥੇ ਡਿਸਪੈਂਸਰੀ ਵਗੈਰਾ ਲਾਜ਼ਮੀ ਦੇਵਾਂਗੇ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਪਛੜੇ ਹੋਏ ਬਲਾਕ ਹਨ ਮੇਰੇ ਇਲਾਕੇ ਵਿਚ ਸਰੋਆ ਬਲਾਕ ਹੈ ਉਥੇ ਹਸਪਤਾਲ ਦੀ ਜ਼ਰੂਰਤ ਹੈ ਅਬਾਦੀ ਦੇ ਹਿਸਾਬ ਨਾਲ। ਕੀ ਮਨਿਸਟਰ ਸਾਹਿਬ ਭਰੋਸਾ ਦੇਣਗੇ ਕਿ ਉਥੇ 25-ਬੈਡਜ਼ ਦਾ ਹਸਪਤਾਲ ਬਣਾ ਦੇਣਗੇ ? ਉਥੇ ਦੀ ਪੰਚਾਇਤ ਜ਼ਮੀਨ ਵੀ ਦੇਣ ਨੂੰ ਤਿਆਰ ਹੈ, ਹੋਰ ਵੀ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਨੂੰ ਤਿਆਰ ਹੈ।

**ਮੰਤਰੀ** : ਸਪੀਕਰ ਸਾਹਿਬ, ਹਰ ਬਲਾਕ ਵਿਚ ਪ੍ਰਾਇਮਰੀ ਹੈਲਥ ਸੈਂਟਰ ਖੋਲ੍ਹੇ ਹਨ ਜਿਥੇ ਨਹੀਂ ਖੋਲ੍ਹਿਆ ਉਥੇ ਲਾਜ਼ਮੀ ਖੋਲ੍ਹਾਂਗੇ।

**ਸ੍ਰੀ ਹੰਸ ਰਾਜ ਆਰੀਆ** : ਮੇਰੇ ਹਲਕੇ ਕੁੰਡਲ ਪਿੰਡ ਵਿਚ ਫੋਕਲ ਪੁਆਇੰਟ ਹੈ ਉਥੇ ਡਿਸ-ਪੈਂਸਰੀ ਵੀ ਬਣੀ ਹੋਈ ਹੈ ਪਰ ਕੋਈ ਡਾਕਟਰ ਨਹੀਂ, ਕੋਈ ਸਟਾਫ਼ ਨਹੀਂ। ਇਹ ਪਿੰਡ ਅਬੋਹਰ ਮੁਕਤਸਰ ਰੋਡ ਤੇ ਬਹੁਤ ਵੱਡਾ ਪਿੰਡ ਹੈ। ਉਹ ਕਦੋਂ ਤਕ ਚਾਲੂ ਕਰ ਦੇਣਗੇ ?

ਦੂਜਾ ਆਲਮਗੜ੍ਹ ਪਿੰਡ ਦੀ ਪੰਚਾਇਤ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਦਿੱਤਾ ਹੈ ਕਿ ਉਥੇ ਡਿਸਪੈਂਸਰੀ ਵਿਚ ਕੋਈ ਸਟਾਫ਼ ਨਹੀਂ। ਕੀ ਉਥੇ ਵੀ ਸਟਾਫ਼ ਭੇਜਣ ਦੀ ਕ੍ਰਿਪਾਲਤਾ ਕਰਨਗੇ ?

**ਮੰਤਰੀ** : ਜ਼ਰੂਰ ਭੇਜਾਂਗੇ।

**ਸ੍ਰੀ ਹੰਸ ਰਾਜ ਆਰੀਆ** : ਆਲਮਗੜ੍ਹ ਦਾ ਜਵਾਬ ਦਿੱਤਾ ਹੈ ਦੂਜਾ ਜਵਾਬ ਨਹੀਂ।

**ਸ੍ਰੀ ਸਪੀਕਰ** : ਤੁਸੀਂ ਇਕ ਸਵਾਲ ਕਰ ਸਕਦੇ ਹੋ।

**ਕਾਮਰੇਡ ਮਹਿਤਾਬ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਹੈ ਇਸ ਤੇ ਕਾਫੀ ਸਪਲੀ-ਮੈਂਟਰੀਜ਼ ਹੋ ਰਹੀਆਂ ਹਨ ਔਰ ਇਹ ਡਿਸਪੈਂਸਰੀ ਖੋਲ੍ਹਣ ਬਾਰੇ ਹੈ। ਮਨਿਸਟਰ ਸਾਹਿਬ ਨੂੰ ਜਵਾਬ ਦੇਣ ਵਿਚ ਵੀ ਤਕਲੀਫ਼ ਹੁੰਦੀ ਹੋਵੇਗੀ। ਮੈਂ ਵੀ ਇਹ ਪੁੱਛਣਾ ਚਾਹੁੰਦਾ ਹਾਂ ਕਿ ਲਾਡੂਕਾ ਪਿੰਡ ਵਿਚ ਹਸਪਤਾਲ ਦੀ ਲੋੜ ਹੈ। ਉਥੋਂ ਦੀ ਪੰਚਾਇਤ ਬਿਲਡਿੰਗ ਵਗੈਰਾ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਨੂੰ ਤਿਆਰ ਹੈ, ਆਇਆ ਸਰਕਾਰ ਉਥੇ ਦੀ ਹੀ ਡਿਸਪੈਂਸਰੀ ਨੂੰ ਅਪਗਰੇਡ ਕਰਕੇ 25-ਬੈਡਜ਼ ਦਾ ਹਸਪਤਾਲ ਬਣਾਉਣ ਦਾ ਐਲਾਨ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਿੰਡਾਂ ਵਿਚ ਹਾਲੇ ਤਕ ਸਿਹਤ ਦੀ ਸਹੂਲਤ ਦੀ ਬਹੁਤ ਲੋੜ ਹੈ। ਇਨ੍ਹਾਂ ਲੋੜਾਂ ਨੂੰ ਪੂਰਾ ਤਾਂ ਜ਼ਰੂਰ ਕਰਨਾ ਚਾਹੀਦਾ ਹੈ ਲੇਕਿਨ ਸਰਦਾਰ ਬਲਵੰਤ ਸਿੰਘ ਨੇ ਜੋ ਫੰਡਜ਼ ਦਿੱਤੇ ਹਨ ਉਹ ਇਨ੍ਹਾਂ ਨੂੰ ਪਤਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਥੇ ਪੰਚਾਇਤਾਂ ਨੇ ਆਪਣੀ ਮਰਜ਼ੀ ਨਾਲ ਡਿਸਪੈਂਸਰੀਆਂ ਬਣਾਈਆਂ ਹਨ, ਉਥੇ ਹੀ ਜ਼ਰੂਰੀ ਨਹੀਂ ਕਿ ਡਿਸਪੈਂਸਰੀ ਬਣਾਈ ਜਾਵੇ। ਇਹ ਤਾਂ ਇਸ ਤਰ੍ਹਾਂ ਦੀ ਗੱਲ ਹੈ ਕਿ ਫਰੀਦਕੋਟ ਜ਼ਿਲ੍ਹੇ ਦਾ ਨਾਂ ਕੋਈ ਮਨਿਸਟਰ ਲਿਆ ਹੈ ਔਰ ਨਾ ਹੀ ਉਥੇ ਕੋਈ ਡਿਸਪੈਂਸਰੀ ਦੇਣੀ ਹੈ। (ਹਾਸਾ) ਕੀ ਮਨਿਸਟਰ ਸਾਹਿਬ ਮੇਰੇ ਹਲਕੇ ਵਿਚ ਜਿਥੇ ਡਿਸਪੈਂਸਰੀ ਬਣੀ ਹੈ ਉਸ ਨੂੰ ਚਾਲੂ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਦੇ ਦੂਜੇ ਹਿੱਸੇ ਦਾ ਜਿਥੇ ਤਕ ਤੁਅੱਲਕ ਹੈ ਇਹ ਦਸ ਦੇਣ ਅਸੀਂ ਵੇਖ ਲਵਾਂਗੇ ਜੇ ਉਹ ਬਿਲਡਿੰਗ ਯੋਗ ਹੋਵੇਗੀ ਤਾਂ ਲਾਜ਼ਮੀ ਤੌਰ ਤੇ ਟੇਕ ਓਵਰ ਕਰ ਲਵਾਂਗੇ।

**ਸ੍ਰੀ ਅਸ਼ਵਨੀ ਸੇਖੜੀ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਟਾਲਾ ਦਾ ਜਿਹੜਾ ਸਿਵਲ ਹਸਪਤਾਲ ਹੈ ਉਸ ਬਾਰੇ ਇਨ੍ਹਾਂ ਨੇ ਐਸ਼ੋਰੈਂਸ ਦਿੱਤੀ ਸੀ ਕਿ ਐਕਸ਼ਨ ਲਵਾਂਗੇ। ਇਹ ਕਦੋਂ ਤਕ ਐਕਸ਼ਨ ਲੈ ਲੈਣਗੇ ?

**ਮੰਤਰੀ** : ਹਾਲੇ ਉਸ ਦੀ ਜ਼ਮੀਨ ਇਕੁਆਇਰ ਕੀਤੀ ਹੈ। ਨਕਸ਼ਾ ਵਗੈਰਾ ਬਣਨਾ ਹੈ। ਇਹ ਹਸਪਤਾਲ ਜ਼ਰੂਰ ਬਣਾਇਆ ਜਾਵੇਗਾ।

**ਸਰਦਾਰ ਮਹਿੰਦਰ ਸਿੰਘ ਬਰਾੜ** : ਸਾਡੇ ਹਲਕੇ ਵਿਚ ਇਕ ਹਸਪਤਾਲ ਮਨਜ਼ੂਰ ਹੋਇਆ ਸੀ, ਕੀ ਮੰਤਰੀ ਸਾਹਿਬ ਦਸਣਗੇ ਕਿ ਉਹ ਕਦੋਂ ਤਕ ਬਣਾ ਦੇਣਗੇ ?

**ਮੰਤਰੀ** : ਇਹ ਉਸ ਬਾਰੇ ਨੋਟਿਸ ਦੇ ਦੇਣ ਪਤਾ ਕਰ ਲਵਾਂਗੇ।

**ਸਰਦਾਰ ਸੁਰਿੰਦਰ ਪਾਲ ਸਿੰਘ ਗਿੱਲ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦਿੜ੍ਹਬਾ ਪਿੰਡ ਵਿਚ ਬਿਲਡਿੰਗ ਵੀ ਬਣੀ ਹੈ ਔਰ ਸਟਾਫ਼ ਵਾਸਤੇ ਕੁਆਰਟਰਜ਼ ਵੀ ਬਣੇ ਹਨ ਪਰ ਉਨ੍ਹਾਂ ਕੁਆਰਟਰਾਂ ਵਿਚ ਪਸ਼ੂ ਰਹਿ ਰਹੇ ਹਨ। ਕੀ ਮੰਤਰੀ ਸਾਹਿਬ ਉਹ ਹਸਪਤਾਲ ਜਲਦੀ ਚਾਲੂ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਨੋਟਿਸ ਵਿਚ ਲਿਆਂਦਾ ਹੈ, ਪਤਾ ਕਰ ਲਵਾਂਗੇ।

**ਸਰਦਾਰ ਹਰਦਿਆਲ ਸਿੰਘ ਰਾਜਲਾ** : ਸਪੀਕਰ ਸਾਹਿਬ, ਸਾਡੇ ਮਾਡਲ ਟਾਊਨ ਪਿਪੜੀ ਉਤੇ 3.50 ਲੱਖ ਰੁਪਿਆ ਖਰਚ ਪਿਛਲੇ 10 ਸਾਲਾਂ ਤੋਂ ਹਸਪਤਾਲ ਵਾਸਤੇ ਜਮ੍ਹਾਂ ਹੈ। ਇਹ ਬਿਲ-ਡਿੰਗ ਕਦੋਂ ਤਕ ਕੰਪਲੀਟ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ ਫਿਰ ਮੈਂ ਇਸ ਦੀ ਪੜਤਾਲ ਕਰਕੇ ਇਨ੍ਹਾਂ ਨੂੰ ਦੱਸ ਦੇਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, 1977 ਦੇ ਵਿਚ ਸਾਡੀ ਪਾਰਟੀ ਦੀ ਸਰਕਾਰ ਨੇ 25-ਬੈਡਿਡ ਹਸਪਤਾਲ ਪਿੰਡਾਂ ਦੇ ਵਿਚ ਬਨਾਉਣ ਦਾ ਫੈਸਲਾ ਕੀਤਾ ਸੀ ਅਤੇ ਇਸ ਨੂੰ ਰੈਜ਼ੀ-ਡੈਂਸਸ਼ੀਅਲ ਹਸਪਤਾਲ ਬਨਾਉਣਾ ਸੀ ਜਿਵੇਂ ਟੌਹੜਾ, ਬਾਦਸ਼ਾਹ ਅਤੇ ਮਾਲੌਵਾਲ ਦੇ ਹਨ, ਇਸ ਬਾਰੇ ਲਿਖ ਕੇ ਵੀ ਭੇਜਿਆ ਹੋਇਆ ਹੈ। ਕੀ ਸਰਕਾਰ ਇਨ੍ਹਾਂ ਪਿੰਡਾਂ ਦੇ ਛੋਟੇ ਹਸਪਤਾਲਾਂ ਨੂੰ ਵੱਡੇ ਹਸਪਤਾਲਾਂ ਦੇ ਨਾਲ ਅਟੈਚ ਕਰੇਗੀ ਤਾਕਿ ਲੋਕਾਂ ਨੂੰ ਫਾਇਦਾ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਪਾਂਧੀ ਸਾਹਿਬ ਦੇ ਸਵਾਲ ਦਾ ਮੈਨੂੰ ਪਤਾ ਹੀ ਨਹੀਂ ਲਗਾ ਹੈ। ਇਨ੍ਹਾਂ ਨੂੰ ਕਹੋ ਕਿ ਇਹ ਦੁਬਾਰਾ ਹੌਲੀ ਕਰਕੇ ਦੱਸ ਦੇਣ।

**ਸ੍ਰੀ ਸਪੀਕਰ** : ਨੈਕਸਟ ਕੁਐਸਚਨ, ਸ੍ਰੀ ਬ੍ਰਿਜ ਭੂਸ਼ਨ ਮਹਿਰਾ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਸਰ, *261

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੇਰੇ ਸਵਾਲ ਦੀ ਸਪਲੀਮੈਂਟਰੀ ਦੀ ਇਨ੍ਹਾਂ ਨੂੰ ਸਮਝ ਨਹੀਂ ਲਗੀ ਹੈ ਤਾਂ ਮੈਂ ਸਪਲੀਮੈਂਟਰੀ ਦੁਬਾਰਾ ਕਰ ਦਿੰਦਾ ਹਾਂ।

**ਸ੍ਰੀ ਸਪੀਕਰ** : ਪਾਂਧੀ ਸਾਹਿਬ, ਸੌਰੀ, ਤੁਸੀਂ ਫੇਰ ਸਪਲੀਮੈਂਟਰੀ ਕਰ ਲੈਣਾ, ਹੁਣ ਮੈਂ ਨੈਕਸਟ ਕੁਐਸ਼ਚਨ ਕਾਲ ਅਪਾਨ ਕਰ ਲਿਆ ਹੈ।

---

## Leakage of Stamp Duty

*261. **Shri Brij Bhushan Mehra** : Will the Minister for Revenue and Rehabilitation be pleased to state whether the Government is aware of the fact that there is leakage of Stamp duty in the registration of conveyance deeds; if so, the steps proposed to be taken to stop the said leakage ?

**ਸਰਦਾਰ ਮੇਜਰ ਸਿੰਘ ਉਬੋਕੇ** : ਹਾਂ ਜੀ ।

ਇਸ ਸਮੇਂ ਭਾਰਤੀ ਅਸ਼ਟਾਮ ਐਕਟ, 1899 ਵਿੱਚ ਅਜਿਹਾ ਕੋਈ ਉਪਬੰਧ ਨਹੀਂ ਹੈ ਜਿਸ ਨਾਲ ਰਜਿਸਟਰੇਸ਼ਨ ਉਪਰੰਤ ਧਿਆਨ ਵਿਚ ਆਈ ਅਸ਼ਟਾਮ ਡਿਊਟੀ ਦੀ ਘੱਟ ਰਕਮ ਦੀ ਵਸੂਲੀ ਦਾ ਅਖਤਿਆਰ ਮਿਲੇ । ਅਜਿਹੀ ਸਟੈਂਪ ਡਿਊਟੀ ਦੀ ਘੱਟ ਰਕਮ ਨੂੰ ਵਸੂਲਣ ਲਈ ਭਾਰਤੀ ਅਸ਼ਟਾਮ ਐਕਟ, 1899 ਵਿੱਚ ਇਕ ਨਿਸ਼ਚਿਤ ਉਪਬੰਧ ਕਰਨ ਲਈ ਤਰਮੀਮ ਵਿਚਾਰ ਦਧੀਨ ਹੈ ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਗੱਲ ਮੰਨੀ ਹੈ ਕਿ ਸਟੈਂਪ ਦੀ ਲੀਕੇਜ ਦਾ ਮਾਮਲਾ ਮੇਰੇ ਨੋਟਿਸ ਵਿਚ ਆਇਆ ਸੀ ਅਤੇ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਇਸ ਐਕਟ ਦੀ ਤਰਮੀਮ ਕਰਨ ਉਤੇ ਵਿਚਾਰ ਕਰ ਰਹੀ ਹੈ। ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਸਟੈਂਡਰਡ ਰੇਟਸ ਮੁਕੱਰਰ ਕਰਨ ਦਾ ਵਿਚਾਰ ਰੱਖਦੀ ਹੈ ਜਿਸ ਤਰ੍ਹਾਂ ਸਰਟਨ ਕੈਟੇਗਰੀ ਦੀਆਂ ਜ਼ਮੀਨਾਂ ਉਤੇ ਇਨਕਮ ਟੈਕਸ ਦੇ ਅੰਡਰ ਮਿਉਂਸਪਲ ਕਾਰਪੋਰੇਸ਼ਨ ਦੇ ਏਰੀਅਰ ਦੇ ਪਰਟੀਕੁਲਰ ਫਲੈਟ ਦੇ ਰੇਟ 1 ਹਜ਼ਾਰ ਰੁਪਿਆ ਜਾਂ 1,200 ਰੁਪਿਆ ਪਰ ਰੇਟ ਫਿਕਸ ਕੀਤੇ ਹੋਏ ਹਨ। ਕੀ ਸਰਕਾਰ ਵੀ ਇਸ ਤਰ੍ਹਾਂ ਜ਼ਮੀਨਾਂ ਉਤੇ ਸਟੈਂਡਰਡ ਰੇਟ ਫਿਕਸ ਕਰਨ ਦਾ ਵਿਚਾਰ ਰੱਖਦੀ ਹੈ ਤਾਂਕਿ ਸਰਕਾਰ ਨੂੰ ਰੈਵੇਨਿਊ ਦੇ ਵਿਚ ਨੁਕਸਾਨ ਨਾ ਹੋਵੇ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਇਸ ਐਕਟ ਦੀ ਅਮੈਂਡਮੈਂਟ ਕਰ ਰਹੇ ਹਾਂ ਅਤੇ ਉਸ ਵੇਲੇ ਇਸ ਉਤੇ ਵਿਚਾਰ ਕਰ ਲਿਆ ਜਾਵੇਗਾ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ**: ਸਪੀਕਰ ਸਾਹਿਬ, ਡੇਢ ਮਹੀਨਾ ਕੁ ਹੋਇਆ ਮਨਿਸਟਰ ਸਾਹਿਬ ਨੇ ਅੰਮ੍ਰਿਤਸਰ ਦੀ ਤਹਿਸੀਲ ਵਿਚ ਛਾਪਾ ਮਾਰਿਆ ਸੀ ਅਤੇ ਮਨਿਸਟਰ ਸਾਹਿਬ ਉਥੇ ਡੀ. ਸੀ. ਨੂੰ ਹਦਾਇਤਾਂ ਵੀ ਜਾਰੀ ਕਰਕੇ ਆਏ ਸਨ ਕਿ ਸਟੈਂਪ ਫਰੋਸ਼ਾਂ ਦੇ ਲਾਇਸੈਂਸ ਕੈਂਸਲ ਕਰ ਦਿੱਤੇ ਜਾਣ ਬਜਾਏ ਕਿ ਅਫਸਰਾਂ ਦੇ ਖਿਲਾਫ ਐਕਸ਼ਨ ਲੈਣ ਦੇ ਜਿਹੜੇ ਇਸ ਦੇ ਲਈ ਜ਼ਿੰਮੇਵਾਰ ਸਨ ?

**ਮੰਤਰੀ**: ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਸਾਨੂੰ ਬਹੁਤ ਸਾਰੀਆਂ ਸ਼ਿਕਾਇਤਾਂ ਮਿਲੀਆਂ ਸਨ ਅਤੇ ਅਸੀਂ ਉਨ੍ਹਾਂ ਦਾ ਰਿਕਾਰਡ ਵੀ ਸੀਲ ਕਰਵਾ ਦਿਤਾ ਸੀ ਅਤੇ ਡੀ. ਸੀ. ਦੇ ਹਵਾਲੇ ਕੇਸ ਵੀ ਕਰ ਦਿੱਤੇ ਸਨ ਅਤੇ ਕਿਹਾ ਗਿਆ ਸੀ ਕਿ ਇਸ ਉਤੇ ਯੋਗ ਕਾਰਵਾਈ ਕੀਤੀ ਜਾਵੇ। ਉਹ ਪੜਤਾਲ ਕਰਕੇ ਕੁਝ ਸਟੈਂਪ ਫਰੋਸ਼ਾਂ ਅਤੇ ਸਬ-ਰਜਿਸਟਰਾਰ ਦੇ ਵਿਰੁੱਧ ਕਾਰਵਾਈ ਵੀ ਕਰ ਰਹੇ ਹਾਂ ਅਤੇ ਹਾਲੇ ਤਕ ਇਸ ਦੀ ਪੜਤਾਲ ਚਲ ਰਹੀ ਹੈ ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਪੂਰਾ ਨਹੀਂ ਆਇਆ ਹੈ। ਇਸ ਲਈ ਇਕ ਹੋਰ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦਿੱਤੀ ਜਾਵੇ।

**ਸ੍ਰੀ ਸਪੀਕਰ** : ਮਹਿਰਾ ਸਾਹਿਬ, ਸੌਰੀ।

**ਸ੍ਰੀ ਅਸ਼ਵਨੀ ਸੇਖੜੀ**: ਸਪੀਕਰ ਸਾਹਿਬ, ਬਟਾਲਾ ਦੀ ਤਹਿਸੀਲ ਵਿਚੋਂ ਸਰਕਾਰ ਨੂੰ ਡੇਢ ਕਰੋੜ ਰੁਪਏ ਦਾ ਰੈਵੇਨਿਊ ਇਕੱਠਾ ਹੁੰਦਾ ਹੈ ਪਰ ਉਥੇ ਜਿਹੜਾ ਦਫਤਰ ਹੈ ਉਹ 1906 ਦਾ ਬਣਿਆ ਹੋਇਆ ਹੈ। ਉਥੇ ਸਾਡੇ ਪਿੰਡਾਂ ਦੇ ਲੋਕਾਂ ਨੂੰ ਰਜਿਸਟਰੀ ਕਰਵਾਉਣ ਲਈ ਜਾਣਾ ਪੈਂਦਾ ਹੈ । ਉਥੇ ਨਾ ਕੋਈ ਪਬਲਿਕ ਯੂਰੀਨਲ ਹੈ ਅਤੇ ਨਾ ਹੋਰ ਲੋਕਾਂ ਦੇ ਲਈ ਫੈਸਿਲਟੀਜ਼ ਹਨ। ਕੀ ਇਹ ਉਥੇ ਕੋਈ ਸੁਧਾਰ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਪਿਛੇ ਸਰਕਾਰ ਨੇ ਇਨ੍ਹਾਂ ਬਿਲਡਿੰਗਜ਼ ਦੀ ਮੁਰੰਮਤ ਲਈ ਢਾਈ ਕਰੋੜ ਰੁਪਿਆ ਸਾਰੇ ਰਾਜ ਵਿਚ ਖਰਚ ਕੀਤਾ ਸੀ। ਅਗਰ ਇਹ ਪਹਿਲੇ ਕਹਿ ਦਿੰਦੇ ਤਾਂ ਇਸ ਦੇ ਲਈ ਪੈਸਾ ਇਸ ਸਾਲ ਰਖਵਾ ਦਿੰਦੇ ਪਰ ਚੂੰਕਿ ਇਸ ਸਾਲ ਇਸ ਦੇ ਲਈ ਕੋਈ ਪੈਸਾ ਬਜਟ ਵਿਚ ਨਹੀਂ ਰਖਿਆ ਗਿਆ ਹੈ। ਇਸ ਲਈ ਅਗਲੇ ਸਾਲ ਬਜਟ ਵਿਚ ਪੈਸਾ ਰੱਖ ਲਵਾਂਗੇ। ਸਰਦਾਰ ਦਿਲਬਾਗ ਸਿੰਘ ਨੇ ਪਿਛੇ ਇਹ ਪੁੱਛਿਆ ਸੀ ਕਿ ਕਿਹੜੀਆਂ ਕਿਹੜੀਆਂ ਥਾਵਾਂ ਤੇ ਇਹ ਰੁਪਿਆ ਖਰਚ ਹੋਇਆ ਸੀ ਉਸ ਵੇਲੇ ਮੇਰੇ ਕੋਲ ਡੀਟੇਲਜ਼ ਸਨ ਅਤੇ ਮੈਂ ਹਾਊਸ ਵਿਚ ਦੱਸੀਆਂ ਸਨ। ਇਹ ਮੇਰੇ ਪਾਸ ਆ ਜਾਣ, ਇਨ੍ਹਾਂ ਨੂੰ ਦੱਸ ਦੇਵਾਂਗਾ। ਅਸੀਂ 1987-88 ਦੇ ਬਜਟ ਵਿਚ ਇਨ੍ਹਾਂ ਦੀ ਤਹਿਸੀਲ ਕੰਪਲੈਕਸ ਬਨਾਉਣ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਭਾਗ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ, ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸਟੈਂਪ ਐਕਟ ਲਾਗੂ ਹੈ ਅਤੇ ਉਥੇ ਜ਼ਮੀਨਾਂ ਖਰੀਦੀਆਂ ਅਤੇ ਵੇਚੀਆਂ ਜਾਂਦੀਆਂ ਹਨ। ਕੁਝ ਲੋਕ ਘੱਟ ਪੈਸਿਆਂ ਦੀਆਂ ਰਜਿਸਟਰੀਆਂ ਕਰਵਾ ਲੈਂਦੇ ਹਨ ਅਤੇ ਪਰੀਐਂਪਸ਼ਨ ਐਕਟ ਦੇ ਅਧੀਨ ਜ਼ਮੀਨਾਂ ਖਰੀਦੀਆਂ ਜਾਂਦੀਆਂ ਹਨ ਅਤੇ ਰਜਿਸਟਰੀਆਂ ਹੋ ਜਾਂਦੀਆਂ ਹਨ ਪਰ ਉਸਦਾ ਰਿਸ਼ਤੇਦਾਰ ਜਾਂ ਉਸ ਦਾ ਲੜਕਾ ਬਾਦ ਵਿਚ ਹੱਕ ਸ਼ੁਫਾ ਦਾ ਕੇਸ ਖਰੀਦਣ ਵਾਲੇ ਉਪਰ ਕਰ ਦਿੰਦਾ ਹੈ ਅਤੇ ਜ਼ਮੀਨਾਂ ਘੱਟ ਰੇਟ ਤੇ ਰਜਿਸਟਰੀਆਂ ਹੋਣ ਦੇ ਕਾਰਣ ਵਾਪਸ ਹੋ ਜਾਂਦੀਆਂ ਹਨ। ਘੱਟ ਰੇਟ ਤੇ ਰਜਿਸਟਰੀਆਂ ਹੋਣ ਦੇ ਕਾਰਣ ਸਰਕਾਰ ਨੂੰ ਰੈਵੇਨਿਊ ਦੇ ਵਿਚ ਕਾਫੀ ਨੁਕਸਾਨ ਵੀ ਹੁੰਦਾ ਹੈ। ਕੀ ਇਸ ਉਤੇ ਸਰਕਾਰ ਵਿਚਾਰ ਕਰੇਗੀ ਅਤੇ ਐਕਟ ਦੇ ਵਿਚ ਕੋਈ ਤਰਮੀਮ ਕਰੇਗੀ ਤਾਂਕਿ ਸਰਕਾਰ ਨੂੰ ਇਸ ਦੇ ਦੋ ਫਾਇਦੇ ਹੋਣ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਕਾਫੀ ਸੋਚ ਵਿਚਾਰ ਤੋਂ ਬਾਅਦ ਇਸ ਐਕਟ ਨੂੰ ਹੱਕ ਸ਼ੁਫਾ ਨੂੰ ਖਤਮ ਕੀਤਾ ਸੀ। ਇਸ ਨੂੰ ਦੁਬਾਰਾ ਰੀਵਾਈਵ ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ।

**ਸ੍ਰੀ ਸਪੀਕਰ**: ਇਹ ਤਾਂ ਸਰਦਾਰ ਭਾਗ ਸਿੰਘ ਦੀ ਇਕ ਸੁਜੈਸ਼ਨ ਸੀ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਸਪੀਕਰ ਸਾਹਿਬ, ਪੰਜਾਬ ਵਿਚ ਅਰਬਨ ਸੀਲਿੰਗ ਐਕਟ ਲਾਗੂ ਹੈ ਪਰ ਜਿਹੜੀਆਂ ਸਬਰਬਨ ਜ਼ਮੀਨਾਂ ਹਨ ਉਥੇ ਰਜਿਸਟਰੀਆਂ ਹੁੰਦੀਆਂ ਨਹੀਂ ਹਨ ਉਥੇ ਲੋਕ ਐਗਰੀਮੈਂਟ ਕਰਕੇ ਜ਼ਮੀਨਾਂ ਵੇਚੀ ਜਾ ਰਹੇ ਹਨ ਅਤੇ ਟਰਾਂਸਫਰ ਕਰੀ ਜਾ ਰਹੇ ਹਨ ਜਿਸ ਦੇ ਨਾਲ ਸਰਕਾਰ ਨੂੰ ਲੱਖਾਂ ਰੁਪਏ ਦਾ ਰੈਵੇਨਿਊ ਦਾ ਨੁਕਸਾਨ ਹੁੰਦਾ ਹੈ।

**ਮੰਤਰੀ**: ਸਪੀਕਰ ਸਾਹਿਬ, ਸਾਨੂੰ ਇਸ ਦੀਆਂ ਸ਼ਕਾਇਤਾਂ ਮਿਲੀਆਂ ਹਨ ਅਤੇ ਇਸ ਤਰੀਕੇ ਨਾਲ ਜਾਇਦਾਦਾਂ ਵੇਚੀਆਂ ਜਾ ਰਹੀਆਂ ਹਨ ਅਤੇ ਮਹਿਰਾ ਸਾਹਿਬ ਨੇ ਵੀ ਕਿਹਾ ਹੈ। ਅਸੀਂ ਇਸ ਉਤੇ ਵਿਚਾਰ ਕਰ ਲਵਾਂਗੇ।

**ਸ੍ਰੀ ਸਪੀਕਰ**: ਇਹ ਸਾਰਾ ਕੁਝ ਤੁਹਾਡੇ ਨਾਲ ਤੁਅੱਲਕ ਰਖਦਾ ਹੈ। ਤੁਸੀਂ ਸਰਕਾਰ ਨੂੰ ਰਿਪ੍ਰੈਜ਼ੈਂਟ ਕਰਦੇ ਹੋ।

**ਡਾਕਟਰ ਦਲਬੀਰ ਸਿੰਘ**: ਸਪੀਕਰ ਸਾਹਿਬ, ਆਇਆ ਇਹ ਗਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਬਹੁਤ ਸਾਰੇ ਸਟੈਂਪ ਪੇਪਰਜ਼ ਬੈਕ ਡੇਟਸ ਦੇ ਵਿਚ ਵੇਚੇ ਜਾਂਦੇ ਹਨ ਅਤੇ ਜਿਸ ਦੇ ਨਾਲ ਕਾਫੀ ਮਾਤਰਾ ਵਿਚ ਫਰਾਡ ਦੇ ਕੇਸਿਜ਼ ਹੁੰਦੇ ਹਨ ਅਤੇ ਗਲਤ ਡੁਪਲੀਕੇਟ ਰਜਿਸਟਰੀਆਂ

ਹੁੰਦੀਆਂ ਹਨ ਅਤੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਦੇ ਵਿਚ ਹੇਰਾ ਫੇਰੀ ਹੁੰਦੀ ਹੈ। ਕੀ ਮਨਿਸਟਰ ਸਾਹਿਬ ਬੈਕ ਡੇਟ ਤੇ ਸਟੈਂਪ ਪੇਪਰ ਵੇਚਣ ਉਤੇ ਬੈਨ ਕਰਨਗੇ ਅਤੇ ਇਸ ਉਤੇ ਕੋਈ ਚੈਕ ਰੱਖਣਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੇ ਨੋਟਿਸ ਵਿਚ ਲਿਆਂਦਾ ਹੈ ਇਹ ਕੋਈ ਇਨਸਟਾਂਸ ਕੋਟ ਕਰ ਦੇਣ, ਅਸੀਂ ਉਥੇ ਇਨਕੁਆਇਰੀ ਕਰਵਾ ਲਵਾਂਗੇ।

---

## Damage to the Houses adjoining Golden Temple Complex during Army Action

***290. Sardar Kirpal Singh :** Will the Minister for Revenue and Rehabilitation be pleased to state—

(a) whether any applications have been received by the Government from some associations and individuals about the damage done to the houses and shops adjoining Golden Temple Complex during the Army Action, if so, the details of their demands and the details of action taken by the Government thereon;

(b) whether any compensation has been given to the tenants of shops and houses adjoining Golden Temple Complex which were damaged due to Army Action;

(c) whether any plots or built up houses are being allotted to those affected tenants, if so, the details thereof ?

**ਸਰਦਾਰ ਮੇਜਰ ਸਿੰਘ ਉਬੋਕੇ** : (ੳ) ਹਾਂ ਜੀ।

ਇਸ ਸਬੰਧ ਵਿਚ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ।

(ੲ) ਨਹੀਂ ਜੀ।

### ਸੂਚੀ

ਜ਼ਿਆਦਾਤਰ ਮੰਗਾਂ ਚੱਲ ਅਤੇ ਅਚੱਲ ਜਾਇਦਾਦ ਦੇ ਨੁਕਸਾਨ ਵਾਸਤੇ ਘੱਟ ਮੁਆਵਜ਼ਾ ਦੇਣ, ਸ੍ਰੀ ਅਕਾਲ ਤਖਤ ਸਾਹਿਬ ਦੀ ਸਾਲ 1984 ਵਿਚ ਹੋਈ ਕਾਰ ਸੇਵਾ ਦੇ ਦੌਰਾਨ ਸ੍ਰੀ ਹਰਿਮੰਦਿਰ ਸਾਹਿਬ ਦੇ ਅਹਾਤੇ ਵਿਚ ਸ਼ਾਮਲ ਕੀਤੀ ਗਈ ਜਾਇਦਾਦ ਦਾ ਮੁਆਵਜ਼ਾ ਦੇਣ, ਸੁਰੱਖਿਆ ਸੈਨਾਵਾਂ ਵਲੋਂ ਕੀਤੀ ਗਈ ਕਾਰਵਾਈ ਦੌਰਾਨ ਚੋਰੀ ਹੋਈ ਜਾਇਦਾਦ ਸਬੰਧੀ ਮੁਆਵਜ਼ਾ ਦੇਣ, ਨਸ਼ਟ ਹੋਈ ਜਾਇਦਾਦ ਦੀ ਬੀਮਾ ਕੀਤੀ ਗਈ ਰਕਮ ਦੇ ਮੁੱਲ ਬਰਾਬਰ ਦੀ ਰਕਮ ਦੇਣ ਵਾਸਤੇ, ਆਸਾਨ ਕਿਸ਼ਤਾਂ ਤੇ ਬੈਂਕਾਂ ਪਾਸੋਂ ਕਰਜ਼ੇ ਪਰਾਪਤ ਕਰਨ ਦੀ ਵਿਵਸਥਾ ਕਰਨ ਵਾਸਤੇ, ਦੁਕਾਨਾਂ ਦੇ ਮਾਲ ਨੁਕਸਾਨ ਦਾ ਅੰਦਾਜ਼ਾ ਲਾਉਣ ਵਾਸਤੇ ਸਾਲ 1981-82, 1982-83 ਅਤੇ 1983-84 ਦੀਆਂ ਵਿਕਰੀ ਦੀਆਂ ਰਕਮਾਂ (sales figures) ਨੂੰ ਆਧਾਰ ਬਣਾਉਣ ਆਦਿ ਨਾਲ ਸਬੰਧਤ ਹਨ।

1. ਪੰਜਾਬ ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਅਹਾਤੇ ਦੇ ਨਾਲ ਲਗਦੀਆਂ ਦੁਕਾਨਾਂ ਅਤੇ ਮਕਾਨਾਂ ਦੇ, ਸੁਰੱਖਿਆ ਸੈਨਾਵਾਂ ਵਲੋਂ ਕਾਰਵਾਈ ਦੇ ਦੌਰਾਨ, ਹੋਏ ਚੱਲ ਅਤੇ ਅਚੱਲ ਜਾਇਦਾਦ ਦੇ ਨੁਕਸਾਨ ਦਾ ਅੰਦਾਜ਼ਾ ਲਾਉਣ ਵਾਸਤੇ ਜ਼ਿਲ੍ਹਾ ਪੱਧਰ ਤੇ ਇਕ ਕਮੇਟੀ ਦਾ ਗਠਨ ਕੀਤਾ ਸੀ।

[ਮਾਲ ਮੰਤਰੀ]

2. ਇਹ ਫੈਸਲਾ ਕੀਤਾ ਗਿਆ ਸੀ ਕਿ ਅਚੱਲ ਜਾਇਦਾਦ ਦਾ ਮੁਆਵਜ਼ਾ ਕਮੇਟੀ ਵਲੋਂ ਲਾਏ ਗਏ ਅੰਦਾਜ਼ੇ ਦਾ 50% ਅਤੇ ਵੱਧ ਤੋਂ ਵੱਧ 50,000 ਰੁਪਏ ਪ੍ਰਤੀ ਪਰਿਵਾਰ ਦੇ ਆਧਾਰ ਤੇ ਦਿੱਤਾ ਜਾਵੇ ।

3. ਦੁਕਾਨਾਂ/ਫੈਕਟਰੀਆਂ ਵਿਚ ਵਪਾਰਕ ਵਸਤਾਂ ਦੇ ਹੋਏ ਨੁਕਸਾਨ ਵਾਸਤੇ ਮੁਆਵਜ਼ਾ ਕਮੇਟੀ ਵਲੋਂ ਅਨੁਮਾਨ ਅੰਦਾਜ਼ੇ ਦਾ 50% ਅਤੇ ਵੱਧ ਤੋਂ ਵੱਧ 50,000 ਰੁਪਏ ਪ੍ਰਤੀ ਪਰਿਵਾਰ ਦੇ ਹਿਸਾਬ ਨਾਲ ਦਿੱਤੇ ਜਾਣ ਦਾ ਨਿਰਨਾ ਹੋਇਆ।

4. ਘਰੇਲੂ ਵਸਤਾਂ ਦੇ ਹੋਏ ਨੁਕਸਾਨ ਵਾਸਤੇ ਮੁਆਵਜ਼ਾ ਕਮੇਟੀ ਵਲੋਂ ਲਗਾਏ ਗਏ ਅਨੁਮਾਨ ਅੰਦਾਜ਼ੇ ਦਾ 50% ਅਤੇ ਵੱਧ ਤੋਂ ਵੱਧ 10,000 ਰੁਪਏ ਪ੍ਰਤੀ ਪਰਿਵਾਰ ਦੇ ਹਿਸਾਬ ਨਾਲ ਦਿੱਤਾ ਗਿਆ।

5. ਅਪਰੇਸ਼ਨ ਬਲਿਊ ਸਟਾਰ ਦੀ ਕਾਰਵਾਈ ਦੇ ਦੌਰਾਨ ਸ੍ਰੀ ਹਰਿਮੰਦਰ ਸਾਹਿਬ ਦੇ ਅਹਾਤੇ ਨਾਲ ਲਗਦੀਆਂ ਦੁਕਾਨਾਂ ਅਤੇ ਮਕਾਨਾਂ ਵਿਚੋਂ ਵਪਾਰਕ ਵਸਤਾਂ/ਘਰੇਲੂ ਵਸਤਾਂ ਦੀ ਚੋਰੀ ਹੋ ਗਈ ਸੀ ਅਤੇ ਨੁਕਸਾਨ ਪੁਲਿਸ ਨੂੰ ਸੂਚਿਤ ਕੀਤਾ ਗਿਆ ਸੀ। ਅਜਿਹੀਆਂ ਵਪਾਰਕ ਵਸਤਾਂ ਦੇ ਕੇਸ ਵਿਚ, ਲਾਏ ਗਏ ਅੰਦਾਜੇ ਦਾ 50% ਅਤੇ ਵੱਧ ਤੋਂ ਵੱਧ 50,000 ਰੁਪਏ ਪ੍ਰਤੀ ਪਰਿਵਾਰ ਦੇ ਹਿਸਾਬ ਨਾਲ ਅਤੇ ਘਰੇਲੂ ਵਸਤਾਂ ਦੇ ਕੇਸ ਵਿਚ ਅੰਦਾਜ਼ੇ ਦਾ 50% ਅਤੇ ਵੱਧ ਤੋਂ ਵੱਧ 10,000 ਰੁਪਏ ਦੇ ਹਿਸਾਬ ਨਾਲ ਦਿੱਤਾ ਗਿਆ।

6. ਕੁਝ ਵਿਅਕਤੀਆਂ ਨੇ, ਜੋ ਸ੍ਰੀ ਹਰਿਮੰਦਰ ਸਾਹਿਬ ਦੇ ਅਹਾਤੇ ਦੇ ਨਾਲ ਲਗਦੇ ਇਲਾਕੇ ਵਿੱਚ ਰਹਿੰਦੇ ਸਨ ਅਤੇ ਜਿਨ੍ਹਾਂ ਦੀ ਜਾਇਦਾਦ ਦਾ ਨੁਕਸਾਨ ਹੋਇਆ ਸੀ, ਬੀਮਾ ਕੰਪਨੀਆਂ ਪਾਸ ਆਪਣੀ ਚੱਲ ਅਤੇ ਅਚੱਲ ਜਾਇਦਾਦ ਦਾ ਬੀਮਾ ਕਰਵਾਇਆ ਹੋਇਆ ਸੀ। ਬੀਮਾ ਕੰਪਨੀਆਂ ਵਲੋਂ ਅਜਿਹੇ ਕਲੇਮਾਂ ਨੂੰ ਨਾ ਮੰਨਿਆ ਗਿਆ ਕਿਉਂਕਿ ਇਹ ਖਾਸ ਐਕਸਕਲੂਸਿਵ ਕਲਾਜ਼ ਆਰਮੀ ਐਕਟ ਇਤਆਦਿ ਤਹਿਤ ਨਹੀਂ ਆਉਂਦੇ ਸਨ। ਭਾਰਤ ਸਰਕਾਰ ਵਲੋਂ ਫੈਸਲਾ ਕੀਤਾ ਗਿਆ ਕਿ ਪੰਜਾਬ ਸਰਕਾਰ ਪਹਿਲਾਂ ਅਜਿਹੇ ਕੇਸਾਂ ਵਿਚ ਅੰਦਾਜ਼ਨ ਨੁਕਸਾਨ ਦਾ 50% ਜਾਂ 50,000 ਰੁਪਏ ਜੋ ਵੀ ਘੱਟ ਹੋਵੇ, ਪਹਿਲਾਂ ਅਦਾ ਕਰ ਦੇਵੇ ਅਤੇ ਬਾਅਦ ਵਿਚ ਕੇਂਦਰੀ ਸਰਕਾਰ ਤੋਂ ਉਸ ਦੀ ਪ੍ਰਤੀ ਪੂਰਤੀ ਕਰਵਾਏ। ਇਸ ਫੈਸਲੇ ਅਨੁਸਾਰ ਪ੍ਰਭਾਵਿਤ ਵਿਅਕਤੀਆਂ ਨੂੰ 23.59 ਲੱਖ ਰੁਪਏ ਦੀ ਰਕਮ ਅਦਾ ਕੀਤੀ ਗਈ।

7. ਸ੍ਰੀ ਅਕਾਲ ਤਖਤ ਸਾਹਿਬ ਦੀ ਸਾਲ 1984 ਵਿਚ ਹੋਈ ਕਾਰ ਸੇਵਾ ਦੇ ਦੌਰਾਨ 23 ਇਮਾਰਤਾਂ ਨੂੰ ਜੋ ਪਰਾਈਵੇਟ ਮਾਲਕਾਂ ਦੀਆਂ ਸਨ ਅਤੇ ਜਿਨ੍ਹਾਂ ਦਾ ਰਕਬਾ 1544.89 ਵਰਗ ਗਜ਼ ਸੀ, ਸ੍ਰੀ ਹਰਿਮੰਦਰ ਸਾਹਿਬ ਦੇ ਅਹਾਤੇ ਵਿਚ ਸ਼ਾਮਲ ਕੀਤਾ ਗਿਆ। ਸਰਕਾਰੀ ਹਦਾਇਤਾਂ ਅਨੁਸਾਰ ਅਜਿਹੀਆਂ ਜਾਇਦਾਦਾਂ ਦੇ ਮਾਲਕ ਕਿਸੇ ਸਹਾਇਤਾ/ਮੁਆਵਜੇ ਦੀ ਅਦਾਇਗੀ ਦੇ ਹੱਕਦਾਰ ਨਹੀਂ ਸਨ ਕਿਉਂਕਿ ਅਜਿਹੀ ਸਹਾਇਤਾ ਕੇਵਲ ਉਸ ਨੁਕਸਾਨ ਦੇ ਕੇਸ ਵਿਚ ਦਿੱਤੀ ਜਾਂਦੀ ਹੈ ਜੋ ਸੁਰੱਖਿਆ ਸੈਨਾਵਾਂ ਦੀ ਕਾਰਵਾਈ ਕਾਰਨ ਹੋਇਆ। ਪਰ ਸਦਭਾਵਨਾ ਦੇ ਉਪਾਉ ਦੇ ਵਜੋਂ ਸਰਕਾਰ ਨੇ ਅਜਿਹੀਆਂ ਜਾਇਦਾਦਾਂ ਦੇ ਮਾਲਕਾਂ ਨੂੰ 52.04 ਲੱਖ ਰੁਪਏ ਦੀ ਰਕਮ ਮੁਆਵਜ਼ੇ ਵਜੋਂ ਅਦਾ ਕੀਤੀ।

8. ਇਹ ਮੰਗ ਕੀਤੀ ਗਈ ਕਿ ਉਨ੍ਹਾਂ ਵਿਅਕਤੀਆਂ ਨੂੰ ਜਿਨ੍ਹਾਂ ਦੀਆਂ ਜਾਇਦਾਦਾਂ ਦਾ ਨੁਕਸਾਨ ਹੋਇਆ ਜਾਂ ਨਸ਼ਟ ਹੋਈਆਂ ਆਸਾਨ ਸ਼ਰਤਾਂ ਤੇ ਕਰਜਾ ਮੁਹੱਈਆ ਕੀਤਾ ਜਾਵੇ। ਪ੍ਰਭਾਵਿਤ

ਵਿਅਕਤੀਆਂ ਪਾਸੋਂ ਪ੍ਰਾਪਤ ਹੋਈਆਂ ਕਰਜ਼ੇ ਲਈ ਅਰਜੀਆਂ ਡੀ. ਸੀ. ਅੰਮ੍ਰਿਤਸਰ ਵਲੋਂ ਲੀਡ ਬੈਂਕ ਅਫਸਰ ਅੰਮ੍ਰਿਤਸਰ ਨੂੰ ਅਗਲੀ ਕਾਰਵਾਈ ਕਰਨ ਹਿਤ ਭੇਜ ਦਿੱਤੀਆਂ ਗਈਆਂ ਹਨ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ 'ਸੀ' ਪਾਰਟ ਦਾ ਜਵਾਬ ਨਹੀਂ ਜੀ, ਵਿਚ ਦਿਤਾ ਹੈ। ਇਸ ਗਲ ਦੀ ਸਮਝ ਨਹੀਂ ਆਈ ਹੈ ਕਿ ਉਸ ਇਲਾਕੇ ਦੇ ਜਿਹੜੇ ਕਿਰਾਏਦਾਰ ਸਨ ਉਨ੍ਹਾਂ ਨੂੰ ਮੁਨਾਸਿਬ ਥਾਂ ਕਿਉਂ ਨਹੀਂ ਦਿੱਤੀ ਗਈ ਅਤੇ ਸਰਕਾਰ ਉਨ੍ਹਾਂ ਬਾਰੇ ਕੀ ਕਰ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਜੋ ਸਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਹੈ ਇਸ ਸਬੰਧ ਵਿਚ ਬੇਨਤੀ ਇਹ ਹੈ ਕਿ ਇਨ੍ਹਾਂ ਲੋਕਾਂ ਨੂੰ ਸ਼ਹਿਰ ਤੋਂ ਬਾਹਰ ਭੇਜਿਆ ਗਿਆ ਹੈ ਅਤੇ ਇਸ ਦੇ ਲਈ ਇੰਪਰੂਵਮੈਂਟ ਟਰੱਸਟ ਨੇ ਇਕ ਸਕੀਮ ਬਣਾਈ ਸੀ ਕਿ ਉਨ੍ਹਾਂ ਨੂੰ ਖੋਖੇ ਬਣਾ ਕੇ/ਪਲਾਟ ਦੇ ਕੇ ਆਬਾਦ ਕੀਤਾ ਜਾਵੇ ਅਤੇ ਟਰੱਸਟ ਵਲੋਂ ਬਹੁਤ ਸਾਰੇ ਸ਼ੈਡ ਬਣਾਏ ਗਏ ਹਨ। ਇਹ ਸਰਕਾਰ ਵਲੋਂ ਨਹੀਂ ਬਲਕਿ ਇੰਪਰੂਵਮੈਂਟ ਟਰੱਸਟ ਵਲੋਂ ਬਣਾਏ ਗਏ ਹਨ ਅਤੇ ਇਹ ਵੀ ਮਾਲੂਮ ਹੋਇਆ ਹੈ ਕਿ ਇਨ੍ਹਾਂ ਨੂੰ ਬਹੁਤ ਸਾਰੇ ਸੱਜਣਾਂ ਨੇ ਲਿਆ ਨਹੀਂ ਹੈ ਅਤੇ ਉਹ ਕਹਿੰਦੇ ਹਨ ਕਿ ਇਹ ਟੀਨ ਦੇ ਬਣੇ ਹੋਏ ਹਨ ਅਤੇ ਗਰਮੀਆਂ ਦੇ ਵਿਚ ਉਸ ਦੇ ਵਿਚ ਬੈਠਿਆ ਨਹੀਂ ਜਾ ਸਕਦਾ ਅਤੇ ਉਨ੍ਹਾਂ ਨੇ ਪਸੰਦ ਨਹੀਂ ਕੀਤਾ ਹੈ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪ ਮੰਨਿਆ ਹੈ ਕਿ ਇਹ ਇੰਪਰੂਵਮੈਂਟ ਟਰੱਸਟ ਨੇ ਬਣਾ ਕੇ ਦਿੱਤੇ ਸਨ ਜਿਹੜੇ ਉਨ੍ਹਾਂ ਲੋਕਾਂ ਨੂੰ ਮਾਰਕਿਟ ਤੌਰ ਤੇ ਸੂਟ ਨਹੀਂ ਕਰਦੇ ਅਤੇ ਨਾ ਪਸੰਦ ਹਨ ਅਤੇ ਇਨਸ਼ੋਰੈਂਸ ਵਾਲੇ ਉਨ੍ਹਾਂ ਨੂੰ ਨੁਕਸਾਨ ਦਾ ਪੈਸਾ ਇਸ ਕਰਕੇ ਨਹੀਂ ਦੇ ਰਹੇ ਕਿ ਫੌਜੀ ਅਟੈਕ ਸੀ ਪਰ ਫੌਜ ਦਾ ਮਕਸਦ ਅਕਾਲ ਤਖਤ ਨੂੰ ਢਾਹੁਣ ਦਾ ਅਤੇ ਨੌਜਵਾਨਾਂ ਨੂੰ ਮਾਰਨ ਦਾ ਟਾਰਗੈਟ ਸੀ ਪਰ ਉਥੇ ਬਾਹਰ ਜਿਹੜੇ ਦੁਕਾਨਦਾਰ ਅਤੇ ਮਕਾਨਾਂ ਵਾਲਿਆਂ ਦਾ ਕੋਈ ਕਸੂਰ ਨਹੀਂ ਸੀ ਜਿਨ੍ਹਾਂ ਦੇ ਮਕਾਨ ਫੌਜੀ ਅਟੈਕ ਵਿਚ ਢਹਿ ਗਏ ਸਨ। ਕੀ ਸਰਕਾਰ ਨੇ ਇਨਸ਼ੋਰੈਂਸ ਵਾਲਿਆਂ ਦੇ ਕੋਲ ਇਸ ਗਲ ਦਾ ਪ੍ਰੋਟੈਸਟ ਕੀਤਾ ਹੈ ਅਤੇ ਜਿਹੜਾ ਉਨ੍ਹਾਂ ਲੋਕਾਂ ਨੂੰ ਅਚੱਲ ਪਰਾਪਰਟੀ ਦੇ ਵਿਚ 50 ਫੀਸਦੀ ਦੀ ਰਕਮ ਨੁਕਸਾਨ ਦੀ ਦੇ ਦਿੱਤੀ ਗਈ ਹੈ ਅਤੇ 50 ਫੀਸਦੀ ਹਾਲੇ ਵੀ ਰਹਿ ਗਈ ਹੈ ਇਹ ਕਦੋਂ ਤੱਕ ਸਰਕਾਰ ਉਨ੍ਹਾਂ ਲੋਕਾਂ ਨੂੰ ਦੇ ਦੇਵੇਗੀ ?

**ਮੰਤਰੀ**: ਸਪੀਕਰ ਸਾਹਿਬ, ਜੋ ਇਹ ਨਾਮ ਹਨ, ਉਨ੍ਹਾਂ ਵਿਚ ਇਹ ਨਹੀਂ ਸੀ। ਜਿਹੜੇ ਇਵੈਕਟਡ ਹਨ, ਉਨ੍ਹਾਂ ਨੂੰ ਕੋਈ ਰਕਮ ਦਿੱਤੀ ਜਾਵੇ। ਪੰਜਾਬ ਸਰਕਾਰ ਦੇ ਯਤਨ ਕਰਨ ਤੇ ਹਿੰਦ ਸਰਕਾਰ ਨੇ ਕਹਿ ਦਿੱਤਾ ਕਿ ਤੁਸੀਂ ਉਨ੍ਹਾਂ ਨੂੰ ਕੁਝ ਦਿਓ ਅਤੇ ਪੰਜਾਬ ਸਰਕਾਰ ਵਲੋਂ ਉਨ੍ਹਾਂ ਨੂੰ 23 ਲੱਖ 59 ਹਜ਼ਾਰ ਰੁਪਿਆ ਅਜਿਹੇ ਕੇਸਾਂ ਵਿਚ ਦਿਤਾ ਗਿਆ ਹੈ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਸਪੀਕਰ ਸਾਹਿਬ, ਪੰਜਾਬ ਸਰਕਾਰ ਅਤੇ ਹਿੰਦ ਸਰਕਾਰ ਨੇ ਜੋ ਕਦਮ ਨਹੀਂ ਚੁਕਿਆ, ਉਹ ਸ਼੍ਰੋਮਣੀ ਕਮੇਟੀ ਨੂੰ ਕਦਮ ਚੁਕਣੇ ਪਏ ਸਨ। ਉਹ ਕੋਰਟ ਵਿਚ ਵੀ ਗਏ ਸਨ ਅਤੇ ਚਿੱਠੀ-ਪੱਤਰ ਵੀ ਲਿਖਿਆ ਸੀ।

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਕੋਲ ਕੋਈ ਅਜਿਹਾ ਚਿੱਠੀ-ਪੱਤਰ ਨਹੀਂ ਲਿਖਿਆ ਔਰ ਇਸ ਵਾਸਤੇ ਉਹ ਕੋਰਟ ਵਿਚ ਗਏ ਸੀ ਅਤੇ ਕੇਸ ਕੀਤਾ ਸੀ ਲੇਕਿਨ ਸਰਕਾਰ ਕੋਲ ਨਹੀਂ।

**ਸਰਦਾਰ ਕਿਰਪਾਲ ਸਿੰਘ** : ਮੈਂ ਸਵਾਲ ਕੀਤਾ ਸੀ ਕਿ 50 ਫ਼ੀਸਦੀ ਪੈਸਾ ਇਨਸ਼ੋਰੈਂਸ ਵਾਲਿਆਂ ਨੇ ਵੀ ਨਹੀਂ ਦਿਤਾ ਅਤੇ ਤੁਸੀਂ ਵੀ ਨਹੀਂ ਦਿਤਾ। ਉਹ ਪੈਸਾ ਉਨ੍ਹਾਂ ਨੂੰ ਕਦੋਂ ਦਿਤਾ ਜਾਵੇਗਾ। ਉਨ੍ਹਾਂ ਲਈ ਮਾਰਕਿਟ ਕਮੇਟੀ ਜਾਂ ਸ਼੍ਰੋਮਣੀ ਕਮੇਟੀ ਨੇ ਵੀ ਕੋਈ ਪ੍ਰਬੰਧ ਨਹੀਂ ਕੀਤਾ। ਉਨ੍ਹਾਂ ਵਿਚਾ-ਰਿਆਂ ਨੂੰ 50 ਫੀਸਦੀ ਪੈਸੇ ਮਿਲਣੇ ਚਾਹੀਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਉਸ ਵੇਲੇ ਵਿਚਾਰ ਚਲ ਰਿਹਾ ਸੀ ਕਿ ਕੋਈ ਇਹੋ ਜਿਹਾ ਪ੍ਰਬੰਧ ਕਰ ਦਿਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਗੱਲ ਕੀਤੀ ਸੀ ਅਤੇ ਮੈਂ ਵੀ ਉਸ ਵੇਲੇ ਉਥੇ ਸਾਂ। (ਹਾਸਾ) ਜਿਸ ਤਰ੍ਹਾਂ ਸਰਦਾਰ ਕਿਰਪਾਲ ਸਿੰਘ ਜੀ ਨੂੰ ਇਸ ਸ਼ਹਿਰ ਦੇ ਨਾਲ ਹਮਦਰਦੀ ਹੈ, ਉਸੇ ਤਰ੍ਹਾਂ ਸਾਨੂੰ ਵੀ ਇਸ ਸ਼ਹਿਰ ਦੇ ਨਾਲ ਹਮਦਰਦੀ ਹੈ। ਸੋ ਇਹ ਸਾਰੀ ਸਥਿਤੀ ਤੇ ਵਿਚਾਰ ਕਰ ਲਵਾਂਗੇ।

---

## Eradication of Waterlogging in District Faridkot

*264. **Sardarni Gurbrinder Kaur Brar** : Will the Chief Minister be pleased to state:—

(a) whether the Government have drawn up a Master Plan to meet the menace of waterlogging in Faridkot District, particularly in Muktsar Tehsil; if so, the details of the action taken so far and the target date fixed for meeting it completely;

(b) the names of the new drains proposed to be dug in the said area ?

**Sardar Shashpal Singh (Minister of State for Animal Husbandry)**:

(a) Yes Sir. To remove waterlogging in this area, a scheme costing Rs. 562 lakhs was drawn up in May, 1981 and work started in August 1981. Expenditure of Rs. 5.08 crores has been incurred up to March, 1985. Total requirement of funds for completing drains in Faridkot District is estimated at Rs. 15.59 crores. This amount forms part of an Integrated Project of Rs. 41.54 crores for which World Bank assistance is being sought.

(b) A list of drains proposed to be dug is laid on the Table of the House.

### LIST OF PROPOSED DRAINS

1. Sarai Naga Drain.
2. Sarawan Drain.
3. Thandewala Drain.
4. Dhilwan Kalan Drain.
5. Chak Madrasa link Drain.
6. Ranjitgarh link Drain.
7. Bahamenwala link Drain.
8. Akalgarh link Drain.

9. Dhigana link Drain.
10. Deepening escape channel of Abohar Branch.
11. Bhagthla link drain.
12. Chak Sohelewala link drain.
13. Khirkianwala link drain.
14. Doda link drain.
15. Kahan Singh Wala link drain.
16. Jhok sarkari link drain.
17. Lohamjit Singh Wala link drain.
18. Sirsari link drain.
19. Jogawala link drain.
20. Khukhrana link drain.
21. Talwandi Bhai link drain.
22. Sangatpura link drain.
23. Mani Singh Wala link drain.
24. Jagat Singh Wala link drain.
25. Rahuwala link drain.
26. Pakhi Kalan link drain.
27. Moranwali link drain.
28. Jhotiwala link drain.
29. Pehlwala link drain.
30. Arianwala link drain.
31. Panj Grayan drain.
32. Ran Singh Wala link drain.

**ਸਰਦਾਰਨੀ ਗੁਰਬਿੰਦਰ ਕੌਰ ਬਰਾੜ** : ਸਪੀਕਰ ਸਾਹਿਬ, ਵਾਟਰ ਲੌਗਿੰਗ ਦੀ ਬੜੀ ਹੀ ਭਾਰੀ ਪਰਾਬਲਮ ਹੈ। ਇਹ ਪਹਿਲਾਂ ਅੰਮ੍ਰਿਤਸਰ ਵਿਚ ਸੀ ਪਰ ਹੁਣ ਉਸ ਤੋਂ ਬਾਅਦ ਫਰੀਦਕੋਟ ਵਲ ਵਧ ਰਹੀ ਹੈ। ਮੁਕਤਸਰ ਹਿਸਟੋਰੀਕਲ ਟਾਊਨ ਹੈ। ਉਥੇ ਗੁਰੂ ਗੋਬਿੰਦ ਸਿੰਘ ਜੀ ਦੇ 40 ਮੁਕਤੇ ਸ਼ਹੀਦ ਹੋਏ। 1981 ਵਿਚ 562 ਲੱਖ ਰੁਪਿਆ ਖਰਚ ਹੋਇਆ ਸੀ। ਅਗਸਤ ਵਿਚ ਕੰਮ ਆਰੰਭ ਹੋਇਆ ਹੈ। ਮਾਰਚ 1985 ਤਕ 5.08 ਕਰੋੜ ਰੁਪਿਆ ਖਰਚ ਹੋਇਆ ਪਰ ਕੋਈ ਇਮਪੈਕਟ ਨਜ਼ਰ ਨਹੀਂ ਆਉਂਦਾ। ਮੈਂ ਸੀ. ਐਮ. ਸਾਹਿਬ ਅਤੇ ਮਨਿਸਟਰ ਸਾਹਿਬ ਨੂੰ ਅਪੀਲ ਕਰਦੀ ਹਾਂ ਔਰ ਉਨ੍ਹਾਂ ਕੋਲੋਂ ਪੁੱਛਣਾ ਚਾਹੁੰਦੀ ਹਾਂ ਕਿ ਹੁਣ 15.59 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ, ਦੂਸਰਾ ਕੀ ਸੀ. ਐਮ. ਸਾਹਿਬ ਟਾਈਮ ਬਾਊਂਡ ਸਕੀਮ ਬਨਾਉਣ ਲਈ ਤਿਆਰ ਹਨ ਤਾਂਕਿ ਵਕਤ ਸਿਰ ਕੰਮ ਮੁਕੰਮਲ ਹੋ ਸਕੇ। ਜਦੋਂ, ਸਪੀਕਰ ਸਾਹਿਬ, ਬਾਰਸ਼ ਪੈਂਦੀ ਹੈ ਤਾਂ ਹੇਠਲਾ ਪਾਣੀ ਉਪਰ ਆ ਜਾਂਦਾ ਹੈ। ਇਸ ਨਾਲ ਕਿਸਾਨਾਂ ਦੀ ਬੁਰੀ ਹਾਲਤ ਹੈ। ਸਾਰੇ ਫਰੀਦਕੋਟ ਡਿਸਟ੍ਰਿਕਟ ਦਾ ਬੁਰਾ ਹਾਲ ਹੈ। ਇਸ ਬਾਰੇ ਕੀ ਸੀ. ਐਮ. ਸਾਹਿਬ ਟਾਈਮ ਬਾਊਂਡ ਪਰੋਗਰਾਮ ਬਨਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਅਨਫਾਰਚੁਨੇਟ ਕਨਡੀਸ਼ਨਜ਼ ਹਨ। ਪਾਣੀ ਆਉਣ ਤੇ ਸਤਾ ਉਚੀ ਹੁੰਦੀ ਜਾ ਰਹੀ ਹੈ। ਡਿਸਟ੍ਰਿਕਟ ਫਰੀਦਕੋਟ ਵਿਚ ਮੁਕਤਸਰ ਪਰਟੀਕੁਲਰ ਇਫੈਕਟਿਡ ਹੈ। ਇਸ ਬਾਰੇ ਸਰਵੇ ਹੋਇਆ ਔਰ ਸਕੀਮ ਬਣੀ ਹੈ। 1981 ਤੋਂ 1985 ਤਕ 5.08 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਸਪੀਕਰ ਸਾਹਿਬ, 94 ਕਿਲੋਮੀਟਰ ਡਰੇਨ ਬਣ ਚੁੱਕੀ ਹੈ ਅਤੇ 503 ਡਰੇਨਾਂ ਦੀ ਸਫਾਈ ਕਰ ਦਿਤੀ ਗਈ ਹੈ। ਇਹ ਸਕੀਮ 7ਵੀਂ ਪਲਾਨ ਵਿਚ ਪੂਰੀ ਹੋਣ ਦੀ ਆਸ ਹੈ।

**ਸਰਦਾਰਨੀ ਗੁਰਬਿੰਦਰ ਕੌਰ ਬਰਾੜ** : ਜਿਹੜੀ ਵਰਲਡ ਬੈਂਕ ਦੀ ਸਕੀਮ ਬਣਾਈ ਹੈ, ਇਸ ਸਕੀਮ ਵਿਚ ਕੀ ਫਰੀਦਕੋਟ ਵੀ ਸ਼ਾਮਲ ਹੈ ?

**ਮੁੱਖ ਮੰਤਰੀ**: ਇਹ ਸਾਰੇ ਪੰਜਾਬ ਵਾਸਤੇ ਸਕੀਮ ਹੈ ਔਰ ਫਰੀਦਕੋਟ ਲਈ 15 ਕਰੋੜ ਰੁਪਏ ਰੱਖੇ ਗਏ ਹਨ।

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ**: ਸਪੀਕਰ ਸਾਹਿਬ, ਫਿਰੋਜ਼ਪੁਰ ਜ਼ਿਲ੍ਹੇ ਵਿਚ ਵੀ ਇਕ ਪੁਲ ਬਣਨ ਵਾਲਾ ਹੈ। ਇਸ ਪੁਲ ਉਤੇ 30 ਲੱਖ ਰੁਪਏ ਖਰਚ ਕੀਤਾ ਜਾ ਚੁੱਕਾ ਹੈ। ਫਿਰ ਨਵੀਂ ਸਰਕਾਰ ਆਉਣ ਤੇ ਪੁਲ ਬਨਾਉਣਾ ਬੰਦ ਕਰ ਦਿਤਾ ਗਿਆ ਹੈ। ਕੀ ਮੁੱਖ ਮੰਤਰੀ ਜੀ ਉਸ ਪੁਲ ਲਈ ਪੈਸੇ ਦੇ ਕੇ ਪੁਲ ਬਨਾਉਣਗੇ ਕਿਉਂਕਿ ਉਥੇ 5-6 ਲੱਖ ਰੁਪਿਆਂ ਦੀ ਜ਼ਰੂਰਤ ਹੈ ?

**ਮੁੱਖ ਮੰਤਰੀ**: ਪੁਲ ਦੀ ਇਹ ਤਜਵੀਜ਼ ਦੇਣ ਤਾਂ ਇਹ ਵੀ ਕਰ ਲਿਆ ਜਾਵੇਗਾ।

**ਸ੍ਰੀ ਰਾਧਾ ਕ੍ਰਿਸ਼ਨ**: ਸਪੀਕਰ ਸਾਹਿਬ, ਡਰੇਨ ਬਨਾਉਣ ਦੀ ਤਜਵੀਜ਼ ਮੁਕਤਸਰ ਤੋਂ ਬੀਕਾਨੇਰ ਕੈਨਾਲ ਬਣਨੀ ਹੈ। ਉਥੇ ਸਾਈਫਨ ਦਾ ਪ੍ਰਬੰਧ ਵੀ ਨਹੀਂ ਹੈ। ਕੀ ਇਸ ਬਾਰੇ ਮੁੱਖ ਮੰਤਰੀ ਜੀ ਕੁਝ ਕਰਨਗੇ ?

**ਮੁੱਖ ਮੰਤਰੀ**: ਇਹ ਸਪੈਸੀਫੀਕਲੀ ਕੁਐਸ਼ਚਨ ਬਣਾ ਕੇ ਨੋਟਿਸ ਦੇ ਦੇਣ ਤਾਂ ਫਿਰ ਪਤਾ ਕਰ ਲਵਾਂਗੇ।

**ਡਾਕਟਰ ਰਤਨ ਸਿੰਘ**: ਸਪੀਕਰ ਸਾਹਿਬ, ਜਿਹੜੀ ਸਾਡੇ ਇਲਾਕੇ ਵਿਚ ਡਰੇਨ ਪੁਟੀ ਹੈ ਉਥੇ 15 ਸਾਲਾਂ ਤੋਂ ਕੋਈ ਕੰਪੈਨਸੇਸ਼ਨ ਨਹੀਂ ਦਿਤਾ। ਜ਼ਮੀਨ ਵੀ ਐਕੁਆਇਰ ਕਰ ਲਈ ਹੈ। ਕੀ ਮੁੱਖ ਮੰਤਰੀ ਜੀ ਇਸ ਕੰਮ ਨੂੰ ਨੇਪਰੇ ਚਾੜ੍ਹਨਗੇ ?

**ਮੁੱਖ ਮੰਤਰੀ**: 15 ਸਾਲਾਂ ਤੋਂ ਮੁਆਵਜ਼ਾ ਦੇਣ ਬਾਰੇ ਗੱਲ ਹੈ ਔਰ ਮੈਂਬਰ ਸਾਹਿਬ ਦੱਸ ਦੇਣ ਤਾਂ ਪਤਾ ਕਰ ਲਵਾਂਗੇ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਸਪੀਕਰ ਸਾਹਿਬ, ਭਾਖੜਾ ਕੈਨਾਲ ਦਾ ਪਾਣੀ ਜਿਹੜਾ ਰਾਜਸਥਾਨ ਨੂੰ ਗਿਆ ਅਤੇ ਹਰਿਆਣੇ ਨੂੰ ਗਿਆ ਹੈ ਕੀ ਮੁੱਖ ਮੰਤਰੀ ਜੀ ਕੇਂਦਰੀ ਸਰਕਾਰ ਤੋਂ ਆਪਣਾ ਬਣਦਾ ਪਾਣੀ ਦਾ ਹਿੱਸਾ ਲੈਣ ਬਾਰੇ ਕੋਸ਼ਿਸ਼ ਕਰਨਗੇ ਤਾਂਕਿ ਪੰਜਾਬ ਦਾ ਨੁਕਸਾਨ ਨਾ ਹੋਵੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜਿਸ ਦਾ ਜ਼ਿਕਰ ਆਇਆ ਹੈ, ਮੁਕਤਸਰ ਵੱਲ ਰਾਜਸਥਾਨ ਨੂੰ ਇਹ ਸਾਰਾ ਪਾਣੀ ਦਿਤਾ ਗਿਆ। ਮੈਂ ਰਾਜਸਥਾਨ ਦੇ ਮੁੱਖ ਮੰਤਰੀ ਅਤੇ ਪ੍ਰਾਈਮ ਮਨਿਸਟਰ

ਸਾਹਿਬ ਨਾਲ ਇਸ ਨੁਕਸਾਨ ਬਾਰੇ ਗਲ ਕੀਤੀ ਸੀ। ਇਸ ਨਾਲ ਪੰਜਾਬ ਦਾ ਬੜਾ ਨੁਕਸਾਨ ਹੋਇਆ ਹੈ। ਇਹ ਮੈਂਬਰ ਸਾਹਿਬ ਨੇ ਬੜੀ ਅੱਛੀ ਗੱਲ ਆਖੀ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਿਆਨ ਕੀਤਾ ਸੀ ਕਿ ਏਨੇ ਕਰੋੜ ਰੁਪਿਆ ਡਰੇਨਾਂ ਦੀ ਸਫਾਈ ਤੇ ਲੱਗਾ ਹੈ। ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਫਾਈ ਕਾਗਜ਼ਾਂ ਵਿੱਚ ਹੀ ਹੋਈ ਹੈ। ਡਰੇਨਾਂ ਦੀ ਸਫਾਈ ਕੋਈ ਨਹੀਂ ਹੋਈ।

**ਸ਼੍ਰੀ ਸਪੀਕਰ** : ਤੁਸੀਂ ਤਾਂ ਐਵੇਂ ਹੀ ਇਨਫਰਮੇਸ਼ਨ ਦੇ ਰਹੇ ਹੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜਿਹੜਾ ਪਾਣੀ ਰਾਜਸਥਾਨ ਨੂੰ ਜਾ ਰਿਹਾ ਹੈ, ਉਸਦੀ ਵਜ੍ਹਾ ਕਰਕੇ ਫਰੀਦਕੋਟ ਜ਼ਿਲ੍ਹਾ ਤਬਾਹ ਹੋ ਰਿਹਾ ਹੈ। ਕੀ ਇਹ ਰਾਜਸਥਾਨ ਨੂੰ ਪਾਣੀ ਦੇਣਾ ਬੰਦ ਕਰਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡਾ ਐਸਾ ਕੋਈ ਵਿਚਾਰ ਨਹੀਂ ਹੈ। ਮੈਂ ਇਹ ਕਿਹਾ ਸੀ ਕਿ ਸਾਰੇ ਕਾਰਣਾਂ ਵਿਚੋਂ ਇਕ ਕਾਰਣ ਇਹ ਵੀ ਹੋ ਸਕਦਾ ਹੈ। ਇਹ ਗਲ ਨਹੀਂ ਸੀ ਕਿ ਮਹਿਜ਼ ਇਹੀ ਇਕ ਕਾਰਣ ਹੈ। ਪਾਣੀ ਬੰਦ ਕਰਵਾਉਣ ਦਾ ਸਾਡਾ ਐਸਾ ਕੋਈ ਵਿਚਾਰ ਨਹੀਂ ਹੈ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਤੋਂ ਐਸ਼ੋਰੈਂਸ ਲੈਣੀ ਚਾਹੁੰਦੀ ਹਾਂ ਅਤੇ ਜਾਣਨਾ ਚਾਹੁੰਦੀ ਹਾਂ ਕਿ ਜਿਹੜੀ ਮੁਕਤਸਰ ਨੂੰ ਸਾਫ ਕਰਨ ਦੀ ਸਕੀਮ ਹੈ, ਉਸਤੇ ਕਦੋਂ ਤੱਕ ਕਾਰਵਾਈ ਸ਼ੁਰੂ ਕਰ ਦਿਤੀ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਾਰੀ ਸਕੀਮ ਬੜੀ ਲੰਬੀ ਹੈ। ਡਰੇਨਾਂ ਬਨਾਉਣੀਆਂ ਹਨ, ਉਨ੍ਹਾਂ ਦੀ ਸਫਾਈ ਕਰਾਉਣੀ ਹੈ, ਸ਼ੈਲੋ ਟਿਊਬਵੈੱਲਜ਼ ਬਨਾਉਣੇ ਹਨ। ਇਸ ਤੇ ਪੂਰੀ ਤਰ੍ਹਾਂ ਸਟੱਡੀ ਕੀਤੀ ਜਾ ਰਹੀ ਹੈ। ਵੈਸੇ ਸੱਤਵੇਂ ਪਲਾਨ ਦੇ ਅੰਦਰ ਪੂਰਾ ਕਰਨ ਦਾ ਵਿਚਾਰ ਹੈ

**ਸਰਦਾਰ ਸੁਰਿੰਦਰ ਪਾਲ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿਚ ਵੀ ਅਰਜ਼ ਕੀਤੀ ਸੀ ਕਿ ਨੂਰਮਹਿਲ ਵਿਚ ਹਲਕੇ ਕੋਟ ਬਾਦਲ ਖਾਂ ਦੇ ਹੇਠਲੇ ਪਾਸੇ ਵੀ ਇਸ ਸਮਸਿਆ ਅਧੀਨ ਕੈਚਮੈਂਟ ਏਰੀਆ 12 ਸੁਕੇਅਰ ਮੀਲ ਹੈ। ਉਥੇ ਪੈਡੀ ਪ੍ਰੋਡਿਊਸ ਹੁੰਦੀ ਹੈ। ਉਥੋਂ ਇਕ ਡਰੇਨ ਨਿਕਲਦੀ ਹੈ ਜਿਹੜੀ ਪਾਣੀ ਨਹੀਂ ਖਿਚਦੀ। ਇਸ ਸਾਲ ਵੀ ਉਸ ਏਰੀਏ ਦੀ 70 ਹਜਾਰ ਕੁਇੰਟਲ ਪੈਡੀ ਐਫ. ਸੀ. ਆਈ. ਅਤੇ ਪੰਜਾਬ ਸਰਕਾਰ ਨੇ ਨਹੀਂ ਚੁੱਕੀ। ਇਹ ਡਰੇਨ ਨੂੰ ਸਾਫ ਕਰਾਉਣ ਅਤੇ ਉਸਦੀ ਰੀ-ਅਲਾਈਨਮੈਂਟ ਕਰਾਉਣ ਦਾ ਕੀ ਇਹ ਯਤਨ ਕਰਨਗੇ ਤਾਂਕਿ ਆਉਣ ਵਾਲੇ ਸਮੇਂ ਵਿੱਚ ਪੈਡੀ ਅਤੇ ਵੀਟ੍ਹ ਨੂੰ ਬਚਾਇਆ ਜਾ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਇਕ ਸਪੈਸੇਫਿਕ ਕੁਐਸਚਨ ਹੈ ਇਸ ਏਰੀਏ ਦਾ ਅਸੀਂ ਜਾਇਜ਼ਾ ਲੈ ਲਵਾਂਗੇ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਫਰਮਾਇਆ ਹੈ ਕਿ ਬਹੁਤ ਵੱਡੀ ਰਕਮ ਮੁਕਤਸਰ ਦੇ ਇਲਾਕੇ ਲਈ ਅਤੇ ਫਰੀਦਕੋਟ ਡਿਸਟ੍ਰਿਕਟ ਲਈ ਖਰਚ ਕੀਤੀ ਗਈ ਹੈ। ਮੈਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਨੂੰ

[ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ]

ਪਤਾ ਹੈ ਕਿ ਉਥੇ ਸਿਰਫ 2 ਡਰੇਨਾਂ ਹਨ ਚੰਦ ਭਾਨ ਡਰੇਨ ਅਤੇ ਫਿਡੇ ਡਰੇਨ। ਕੀ ਸੀ. ਐਮ. ਸਾਹਿਬ ਇਸ ਦੀ ਇਨਕੁਆਇਰੀ ਕਰਨ ਨੂੰ ਤਿਆਰ ਹਨ ਕਿ ਏਨੀ ਭਾਰੀ ਅਮਾਊਂਟ ਖਰਚ ਕੀਤੀ ਗਈ ਹੈ ਫਾਇਦਾ ਕੋਈ ਹੋਇਆ ਨਹੀਂ। ਸਰਕਾਰਾਂ ਚਾਹੇ ਬਦਲਦੀਆਂ ਰਹੀਆਂ ਹਨ ਪਰ ਅਫਸਰ ਤਾਂ ਉਹੀ ਹਨ। ਇਹ ਰੁਪਿਆ ਕਿਥੇ ਚਲਾ ਗਿਆ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ 2 ਡਰੇਨਾਂ ਮੇਨ ਹਨ। ਇਨ੍ਹਾਂ ਵਿਚ ਬਹੁਤ ਛੋਟੀਆਂ ਛੋਟੀਆਂ ਡਰੇਨਾਂ ਹੋਰ ਵੀ ਹਨ ਜਿਨ੍ਹਾਂ ਦਾ ਮਿਲ ਕੇ ਜਾਲ ਬਣ ਜਾਂਦਾ ਹੈ। ਇਸ ਤਰ੍ਹਾਂ ਨਾਲ ਤਕਰੀਬਨ 11 ਡਰੇਨਾਂ ਇਸ ਏਰੀਏ ਵਿੱਚ ਖੋਦੀਆਂ ਗਈਆਂ ਹਨ ਅਤੇ 17 ਦੇ ਕਰੀਬ ਡਰੇਨਾਂ ਦੀ ਸਫਾਈ ਕੀਤੀ ਗਈ ਹੈ। ਜੇ ਇਨ੍ਹਾਂ ਕੋਲ ਕਿਸੇ ਕਿਸਮ ਦੀ ਕੋਈ ਖਾਸ ਸ਼ਕਾਇਤ ਹੋਵੇਗੀ, ਤਾਂ ਅਸੀਂ ਉਸਤੇ ਵਿਚਾਰ ਕਰ ਲਵਾਂਗੇ ।

**ਸ੍ਰੀ ਸ਼ਿਵ ਚੰਦ ਮਲੋਟ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਕਤਸਰ ਸਬ-ਡਿਵੀਜ਼ਨ ਜਿਹੜਾ ਕਿ ਬੀਬੀ ਜੀ ਦਾ, ਬਾਦਲ ਸਾਹਿਬ ਦਾ ਅਤੇ ਮਲੋਟ ਦਾ ਇਲਾਕਾ ਮੇਰਾ ਹੈ, ਉਸ ਵਿੱਚ ਇਹ ਬੜੀ ਭਾਰੀ ਪਰਾਬਲਮ ਹੈ। ਪਿਛਲੀਆਂ ਬਰਸਾਤਾਂ ਵਿੱਚ ਏਨਾ ਪਾਣੀ ਇਕੱਠਾ ਹੋ ਗਿਆ ਕਿ ਰਸਤਾ ਹੀ ਨਹੀਂ ਰਿਹਾ ਸੀ। ਇਸ ਨੂੰ ਇਹ ਟਾਪ ਪਰਾਇਰਟੀ ਦੇ ਕੇ ਬਨਵਾਉਣ ।

**ਸ੍ਰੀ ਸਪੀਕਰ**: ਤੁਸੀਂ ਸਵਾਲ ਤਾਂ ਕਰੋ। ਤੁਸੀਂ ਸੁਝਾਉ ਹੀ ਦਿਤਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਇਹ ਇਨ੍ਹਾਂ ਵੇਲੇ ਦੀ ਗੱਲ ਹੈ ।

**ਸ੍ਰੀ ਸਪੀਕਰ**: ਪਾਂਧੀ ਸਾਹਿਬ, ਤੁਸੀਂ ਆਪਣੇ ਸਵਾਲ ਦਾ ਨੰਬਰ ਪੜ੍ਹੋ।

## Abolition of A.R.P.C. Scheme

*228. **Sardar Dalip Singh Pandhi**: Will the Chief Minister be pleased to state whether the Government proposes to abolish Accelerated Release of Power Connection Scheme with a view to encourage/invite more industries in the State, if so, the time likely to be taken to abolish the same ?

**ਸਰਦਾਰ ਸ਼ਸ਼ਪਾਲ ਸਿੰਘ** (ਰਾਜ ਮੰਤਰੀ, ਪਸ਼ੂ ਪਾਲਣ): ਸਰਕਾਰ ਫੁਰਤੀ ਨਾਲ ਪਾਵਰ ਕੁਨੈਕਸ਼ਨ ਦੇਣ ਦੀ ਸਕੀਮ ਨੂੰ ਖ਼ਤਮ ਕਰਨ ਦਾ ਇਰਾਦਾ ਨਹੀਂ ਰਖਦੀ । ਫਿਰ ਵੀ ਉਦਯੋਗ ਨੂੰ ਵਧੇਰੇ ਉਤਸ਼ਾਹ ਦੇਣ ਦੇ ਆਸ਼ੇ ਨਾਲ ਸਕੀਮ ਵਿਚ ਲੋੜੀਂਦੀ ਸੋਧ ਕੀਤੀ ਜਾ ਰਹੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਹੈ ਇਸ ਦੇ ਤਹਿਤ ਬਿਜਲੀ ਬੋਰਡ ਵਾਲੇ ਕਾਰਖਾਨੇਦਾਰਾਂ ਤੋਂ ਪੈਸੇ ਲੈਂਦੇ ਹਨ। ਜਿਵੇਂ ਓ. ਵਾਈ. ਟੀ. ਅਤੇ ਟੈਲੀਫੋਨ ਲਗਵਾਉਣ ਦੀ ਸਕੀਮ ਹੈ। ਇਹ ਕਹਿੰਦੇ ਹਨ ਕਿ ਅਸੀਂ ਇਸ ਸਕੀਮ ਨੂੰ ਬੰਦ ਤਾਂ ਨਹੀਂ ਕਰਦੇ, ਇਸ ਵਿਚ ਸੋਧ ਕਰ ਰਹੇ ਹਾਂ। ਉਸ ਸੋਧ ਦਾ ਵੇਰਵਾ ਕੀ ਹੈ ਅਤੇ ਉਹ ਸੋਧ ਕਦੋਂ ਤੱਕ ਇਹ ਕਰ ਦੇਣਗੇ ?

**ਰਾਜ ਮੰਤਰੀ, ਪਸ਼ੂ ਪਾਲਣ**: ਸਪੀਕਰ ਸਾਹਿਬ, ਸੋਧ ਦਾ ਵੇਰਵਾ ਇਸ ਸਟੇਜ ਤੇ ਦਿਤਾ ਨਹੀਂ ਜਾ ਸਕਦਾ ਲੇਕਿਨ ਇਹ ਐਕਟਿਵ ਕੰਸਿਡਰੇਸ਼ਨ ਆਫ ਦੀ ਗੌਰਮਿੰਟ ਹੈ ਕਿ ਕਾਰਖਾਨੇਦਾਰਾਂ ਅਤੇ ਜ਼ਿਮੀਦਾਰਾਂ ਨੂੰ ਕਿਸ ਤਰ੍ਹਾਂ ਸਹੂਲਤ ਦਿਤੀ ਜਾ ਸਕਦੀ ਹੈ। ਇਸ ਵਿਚ ਇਹੋ ਜਿਹੀ ਸੋਧ ਕੀਤੀ ਜਾ ਰਹੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਉਤਰ ਨਹੀਂ ਦੇ ਰਹੇ। ਇਹ ਕਹਿੰਦੇ ਹਨ ਕਿ ਮਾਮਲਾ ਵਿਚਾਰ ਅਧੀਨ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿਉਂਕਿ ਬਿਜਲੀ ਬੋਰਡ ਘਾਟੇ ਵਿੱਚ ਹੈ, ਇਕ ਵ੍ਹਾਈਟ ਐਲੀਫੈਂਟ ਹੈ, ਉਸਦੀ ਕੋਈ ਪਰਾਪਰ ਸੁਪਰਵੀਜ਼ਨ ਨਹੀਂ ਹੈ। ਇਹ ਕਾਰਖਾਨੇਦਾਰਾਂ ਤੋਂ ਬੜੇ ਭਾਰੀ ਪੈਸੇ ਲੈਂਦੇ ਹਨ ਅਤੇ ਕੁਨੈਕਸ਼ਨ ਪਤਾ ਨਹੀਂ ਕਦੋਂ ਮਿਲਣਾ ਹੁੰਦਾ ਹੈ। ਇਹ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਤਾਂ ਲੈ ਲੈਣ ਤਾਂਕਿ ਉਹ ਲਾਈਨ ਵਿਚ ਲਗ ਜਾਣ। ਕਿਉਂਕਿ ਬਿਜਲੀ ਤਾਂ ਹੈ ਨਹੀਂ, ਬਾਹਰੋਂ ਲੋਕ ਆਉਣਾ ਚਾਹੁੰਦੇ ਹਨ। ਉਨ੍ਹਾਂ ਨੂੰ ਡਰ ਹੈ ਕਿ ਨਵਾਂ ਕੁਨੈਕਸ਼ਨ ਤਾਂ ਮਿਲਣਾ ਨਹੀਂ। ਇਹ ਇਸਨੂੰ ਡਿਸਪੈਂਸ ਵਿਦ ਤਾਂ ਕਰ ਦੇਣ। ਜਿਹੜੇ ਪੈਸੇ ਜ਼ਮ੍ਹਾਂ ਨਹੀਂ ਕਰਵਾ ਸਕਦੇ, ਉਹ ਲਾਈਨ ਵਿੱਚ ਵੀ ਨਹੀਂ ਲਗ ਸਕਦੇ ਅਤੇ ਸਟੇਟ ਵਿੱਚ ਨਵੀਂ ਇੰਡਸਟਰੀ ਨਹੀਂ ਆ ਸਕਦੀ।

**ਰਾਜ ਮੰਤਰੀ**: ਪਾਂਧੀ ਸਾਹਿਬ ਦਾ ਸੁਝਾਓ ਠੀਕ ਹੈ। ਇਸ ਤੇ ਵਿਚਾਰ ਕਰ ਲਵਾਂਗੇ।

**ਪ੍ਰੋਫੈਸਰ ਦਰਬਾਰੀ ਲਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਟੋਟਲ ਬਿਜਲੀ ਜਿਹੜੀ ਐਤਕੀਂ 1983-84 ਵਿੱਚ ਮਿਲੀ ਹੈ ਉਹ 8 ਅਰਬ ਯੂਨਿਟਸ ਤੋਂ ਜ਼ਿਆਦਾ ਸੀ। ਉਸ ਵਿਚੋਂ 2 ਅਰਬ ਯੂਨਿਟਸ ਦੀ ਚੋਰੀ ਟਰਾਂਸਮੀਸ਼ਨ ਲਾਸਿਸ ਵਿੱਚ ਦਿਖਾ ਦਿਤੀ ਗਈ ਹੈ ਯਾਨੀ ਸਰਕਾਰ ਨੂੰ 6 ਅਰਬ ਯੂਨਿਟਾ ਦੇ ਪੈਸੇ ਮਿਲੇ ਹਨ। ਇਹ 25 ਫੀ ਸਦੀ ਟਰਾਂਸਮੀਸ਼ਨ ਲਾਸਿਸ ਹੋ ਗਏ ਜਿਹੜੇ ਕਿ ਦੁਨੀਆਂ ਵਿੱਚ ਕਿਧਰੇ ਨਹੀਂ ਮਿਲਣਗੇ। ਇਸ ਚੋਰੀ ਨੂੰ ਰੋਕਿਆ ਜਾਵੇ ਤਾਕਿ ਜਿਨ੍ਹਾਂ ਨੂੰ ਅਸੀਂ ਕੁਨੈਕਸ਼ਨ ਨਹੀਂ ਦੇ ਸਕਦੇ, ਉਨ੍ਹਾਂ ਨੂੰ ਦੇ ਸਕਾਂਗੇ ਕੀ ਇਹ ਇਸ ਤੇ ਸਰਵੇ ਕਰਾਉਣਗੇ ?

**ਮੁੱਖ ਮੰਤਰੀ**: ਅਸੀਂ ਤੇ ਨਾ ਸਿਰਫ ਵਿਚਾਰ ਕਰ ਰਹੇ ਹਾਂ ਬਲਿਕ ਅਸੀਂ ਤਾਂ ਐਕਚੂਅਲੀ ਚੋਰੀ ਰੋਕਣੀ ਸ਼ੁਰੂ ਕਰ ਦਿਤੀ ਹੈ ਜਿਸ ਕਾਰਣ ਬਿਜਲੀ ਦੀ ਸਪਲਾਈ ਇੰਡਸਟਰੀ ਵਾਸਤੇ, ਟਿਊਬਵੈਲਾਂ ਵਾਸਤੇ ਅਤੇ ਡੋਮੈਸਟਿਕ ਯੂਜ਼ ਲਈ ਵੀ ਵਧੀ ਹੈ। ਅਸੀਂ ਇਸ ਨੂੰ ਬੈਟਰ ਮੈਨੇਜ ਕਰ ਰਹੇ ਹਾਂ ਅਤੇ ਲਾਸਿਸ ਨੂੰ ਚੈਕ ਕਰ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਕੀ ਬੇਕਾਰ ਨੌਜਵਾਨਾਂ ਨੂੰ ਅਤੇ ਪਰਵਾਸੀ ਪਰਿਵਾਰਾਂ ਨੂੰ ਕੁਨੈਕਸ਼ਨ ਦੇਣ ਵਿਚ ਪਰਮਅਗੇਤ ਦਿੱਤੀ ਜਾਵੇਗੀ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਵਾਸਤੇ ਕੁਝ ਕੰਸੈਸ਼ਨਜ਼ ਰਖੇ ਹਨ ਜਿਹੜੇ ਪਰਿਵਾਰ ਬਾਹਰੋਂ ਆਉਂਦੇ ਹਨ, ਉਨ੍ਹਾਂ ਵਾਸਤੇ ਖਾਸ ਕਰਕੇ ਜਿਨ੍ਹਾਂ ਕੋਲ ਅੱਗੇ ਵੀ ਇਹ ਕੁਨੈਕਸ਼ਨਜ਼ ਸੀ, ਉਨ੍ਹਾਂ ਨੂੰ ਜਲਦੀ ਦਿਆਂਗੇ ਅਤੇ ਨਵਿਆਂ ਨੂੰ ਵੀ ਦੇ ਰਹੇ ਹਾਂ।

---

**Industries to be set up in District Amritsar in the next five year plan**

*122. **Shri Sewa Ram Arora**: Will the Minister for Finance be pleased to state the number and nature of industries proposed by the Government to be set up in the district of Amritsar during the next Five Year Plan ?

**ਸ਼ਰਦਾਰ ਨੱਥਾ ਸਿੰਘ ਦਾਲਮ** (ਰਾਜ ਮੰਤਰੀ, ਸੂਚਨਾ ਅਤੇ ਲੋਕ ਸੰਪਰਕ) : 13 ਉਦਯੋਗਿਕ ਯੂਨਿਟ ਸਰਕਾਰ ਦੁਆਰਾ ਸਥਾਪਤ ਕੀਤੀਆਂ ਕਾਰਪੋਰੇਸ਼ਨਾਂ ਵਲੋਂ ਅੰਮ੍ਰਿਤਸਰ ਜ਼ਿਲੇ ਵਿਚ ਅਗਲੇ 5 ਸਾਲਾਂ ਦੌਰਾਨ ਲਗਾਉਣ ਦੀ ਤਜਵੀਜ਼ ਹੈ। ਇਹ ਉਦਯੋਗਿਕ ਅਦਾਰੇ ਟੈਕਸਟਾਈਲ, ਮਕੈਨੀਕਲ, ਖੇਤੀ ਤੇ ਅਧਾਰਤ ਅਤੇ ਚਮੜੇ ਦੇ ਖੇਤਰ ਵਿਚ ਲਗਾਏ ਜਾਣਗੇ।

**ਸ੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਇਕ ਸ਼੍ਰੋਮਣੀ ਸ਼ਹਿਰ ਹੈ। ਇਸਨੇ ਪਾਕਿਸਤਾਨ ਬਣਨ ਵੇਲੇ ਵੀ ਸਫਰ ਕੀਤਾ ਹੈ ਅਤੇ ਬਾਅਦ ਵਿੱਚ ਵੀ ਸਫਰ ਕੀਤਾ ਹੈ। ਇਸਨੂੰ 13 ਲਾਈਸੈਂਸ ਦੇਣੇ ਬਹੁਤ ਘੱਟ ਹਨ ਮੈਂ ਗੁਜ਼ਾਰਿਸ਼ ਕਰਾਂਗਾ ਕਿ ਕੀ ਇਹ ਇਸਦੀ ਗਿਣਤੀ ਹੋਰ ਵਧਾਉਣਗੇ।

**ਰਾਜ ਮੰਤਰੀ** : ਸਰ, ਇਨ੍ਹਾਂ ਦੇ ਸੁਝਾਓ ਨੂੰ ਮੁੱਖ ਰਖ ਕੇ ਸਰਕਾਰ ਵਿਚਾਰ ਕਰ ਲਵੇਗੀ।

**ਵੈਦ ਓਮ ਪ੍ਰਕਾਸ਼ ਦੱਤਾ** : ਸਪੀਕਰ ਸਾਹਿਬ, ਜਲੰਧਰ ਚਮੜੇ ਦੀ ਇਕ ਮਾਰਕੀਟ ਹੈ। ਕੀ ਉਸਦੇ ਵਾਸਤੇ ਵੀ ਇਨ੍ਹਾਂ ਦੀ ਕੋਈ ਸਕੀਮ ਹੈ ?

**ਰਾਜ ਮੰਤਰੀ** : ਤੁਸੀਂ ਕੋਈ ਐਸੀ ਗੱਲ ਸਰਕਾਰ ਦੇ ਧਿਆਨ ਵਿੱਚ ਲਿਆਓ। ਜੇ ਉਹ ਫਾਇਦੇਮੰਦ ਹੋਵੇਗੀ ਤਾਂ ਸਰਕਾਰ ਉਸਤੇ ਵਿਚਾਰ ਕਰ ਲਵੇਗੀ।

---

## Subsidy on Insecticides

*258. **Sardar Gurcharan Singh Nihalsinghwala** : Will the Minister for Agriculture and Forests be pleased to state the total amount given by the Government as subsidy on insecticides, for both the Rabi and Kharif Crops to the farmers since the formation of the present Government to date as also the names of such agencies to whom the subsidy is disbursed?

**ਸਰਦਾਰ ਹਰਭਜਨ ਸਿੰਘ ਸੰਧੂ** (ਰਾਜ ਮੰਤਰੀ, ਤਕਨੀਕੀ ਸਿਖਿਆ) :

1. 3,69,75,527 ਰੁਪਏ

2. ਸਬਸਿਡੀ ਹੇਠ ਲਿਖੀਆਂ ਏਜੰਸੀਆਂ ਰਾਹੀਂ ਦਿੱਤੀ ਗਈ ਹੈ :—

   1. ਮਾਰਕਫੈਡ
   2. ਪੰਜਾਬ ਐਗਰੋ ਇੰਡਸਟਰੀ ਕਾਰਪੋਰੇਸ਼ਨ
   3. ਪੰਜਾਬ ਭੂਮੀ ਵਿਕਾਸ ਤੇ ਕੱਲਰ ਸੁਧਾਰ ਕਾਰਪੋਰੇਸ਼ਨ
   4. ਖੇਤੀਬਾੜੀ ਵਿਭਾਗ ਪੰਜਾਬ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਰੁ: 3,69,75,527-00 ਦੀ ਰਕਮ ਬਤੌਰ ਸਬਸਿਡੀ 4 ਏਜੰਸੀਆਂ—ਮਾਰਕਫੈਡ, ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ, ਪੰਜਾਬ ਭੂਮੀ ਵਿਕਾਸ਼ ਤੇ ਕੱਲਰ ਸੁਧਾਰ ਕਾਰਪੋਰੇਸ਼ਨ ਅਤੇ ਖੇਤੀਬਾੜੀ

ਵਿਭਾਗ ਵੱਲੋਂ ਦਿਤੀ ਜਾਂਦੀ ਹੈ। ਸਪੀਕਰ ਸਾਹਿਬ, ਸਿਵਾਏ ਐਗਰੀਕਲਚਰ ਡਿਪਾਰਟਮੈਂਟ ਦੇ ਜਿਸ ਦਾ ਆਮ ਲੋਕਾਂ ਨਾਲ, ਕਿਸਾਨਾਂ ਨਾਲ ਸਿਧਾ ਵਾਹ ਪੈਂਦਾ ਹੈ, ਜਿਮੀਦਾਰਾਂ ਨੂੰ ਇਸ ਗੱਲ ਦਾ ਬਿਲਕੁਲ ਇਲਮ ਨਹੀਂ ਕਿ ਦੂਸਰੀਆਂ ਏਜੰਸੀਆਂ ਕਿਸ ਤਰੀਕੇ ਨਾਲ ਅਤੇ ਕਿਤਨੀ ਸਬਸਿਡੀ ਦਿੰਦੀਆਂ ਹਨ ? ਖੇਤੀਬਾੜੀ ਵਿਭਾਗ ਨੂੰ ਛੱਡ ਕੇ ਬਾਕੀ ਏਜੰਸੀਆਂ ਵਲੋਂ ਸਬਸਿਡੀ ਦਿੱਤੀ ਜਾਂਦੀ ਹੈ, ਕੀ ਉਸਦਾ ਮਿਸ-ਯੂਜ਼ ਨਹੀਂ ਹੁੰਦਾ ?

**ਰਾਜ ਮੰਤਰੀ ਤਕਨੀਕੀ ਸਿਖਿਆ**: ਇਹ ਪੈਸਾ ਮਿਸਯੂਜ਼ ਨਹੀਂ ਹੁੰਦਾ। ਐਗਰੀਕਲਚਰ ਡਿਪਾਰਟਮੈਂਟ ਵਲੋਂ 11,71,916 ਰੁਪਏ ਵੰਡੇ ਗਏ, ਮਾਰਕਫੈਡ ਵਲੋਂ ਇਕ ਕਰੋੜ 83 ਲੱਖ 25 ਹਜ਼ਾਰ ਰੁਪਏ ਵੰਡੇ ਗਏ। ਇਸੇ ਤਰ੍ਹਾਂ ਦੂਸਰੀਆਂ ਦੋਨਾਂ ਕਾਰਪੋਰੇਸ਼ਨਾਂ ਵਲੋਂ ਪੈਸਾ ਵੰਡਿਆ ਗਿਆ। ਮਿਸਯੂਜ਼ ਵਾਲੀ ਗੱਲ ਜੇ ਕਿਤੇ ਇਨ੍ਹਾਂ ਦੇ ਨੋਟਿਸ ਵਿਚ ਹੈ, ਇਹ ਦਸ ਦੇਣ, ਪਤਾ ਕਰਵਾ ਲਵਾਂਗੇ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਇਨ੍ਹਾਂ ਦੇ ਦਸਣ ਦੇ ਮੁਤਾਬਿਕ ਐਗਰੀਕਲਚਰ ਡਿਪਾਰਟਮੈਂਟ ਜਿਸ ਦਾ ਲੋਕਾਂ ਨਾਲ ਸਿੱਧਾ ਵਾਹ ਪੈਂਦਾ ਹੈ, ਉਸ ਨੇ ਪੌਣੇ 4 ਕਰੋੜ ਰੁਪਏ ਵਿਚੋਂ ਸਿਰਫ 11 ਲੱਖ ਰੁਪਏ ਵੰਡੇ ਜਦ ਕਿ ਮਾਰਕਫੈਡ ਨੇ 1 ਕਰੋੜ 80 ਲੱਖ ਰੁਪਏ ਦੇ ਕਰੀਬ ਪੈਸਾ ਵੰਡਿਆ। ਕੀ ਇਸ ਦੀ ਇਨਕੁਆਇਰੀ ਕਰਾਉਣਗੇ ਕਿ ਇਸ ਵਿਚ ਕੋਈ ਘਪਲੇਬਾਜ਼ੀ ਹੋਈ ਹੈ ਜਾਂ ਨਹੀਂ ? ਮੈਂ ਸਾਬਤ ਕਰਾਂਗਾ ਕਿ ਕਿਸ ਤਰ੍ਹਾਂ ਪੈਸੇ ਨੂੰ ਲੁਟਿਆ ਜਾ ਰਿਹਾ ਹੈ।

**ਰਾਜ ਮੰਤਰੀ**: ਸਪੀਕਰ ਸਾਹਿਬ, ਮਾਰਕਫੈਡ ਪੰਜਾਬ ਦੀ ਮੇਨ ਏਜੰਸੀ ਹੈ। ਇਸੇ ਕਰਕੇ ਇਸ ਨੇ ਜ਼ਿਆਦਾ ਪੈਸਾ ਵੰਡਿਆ ਹੈ। ਬਾਕੀ ਜੇ ਕੋਈ ਘਪਲੇ ਬਾਜ਼ੀ ਵਾਲੀ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਹ ਦਸ ਦੇਣ ਅਸੀਂ ਪਤਾ ਕਰਵਾ ਲਵਾਂਗੇ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਕੋਈ ਵੀ ਬੰਦਾ ਜਿਸ ਨੇ ਪੈਸਾ ਲੁਟਿਆ ਹੈ, ਉਹ ਫੜਿਆ ਜਾਣਾ ਚਾਹੀਦਾ ਹੈ। ਜੇ ਮੈਂ ਦੱਸਾਂ ਕਿ ਕਿਸ ਤਰ੍ਹਾਂ ਪੈਸਾ ਲੁਟਿਆ ਜਾ ਰਿਹਾ ਹੈ ਤਾਂ ਕੀ ਇਹ ਕਸੂਰਵਾਰ ਆਦਮੀ ਨੂੰ ਫੜਨ ਨੂੰ ਤਿਆਰ ਹੋਣਗੇ ?

(ਅਕਾਲੀ ਪਾਰਟੀ ਵਲੋਂ ਕੁਝ ਆਵਾਜ਼ਾਂ : ਪੈਸਾ ਤਾਂ ਸਾਰਾ ਹੀਰੋ ਲੁੱਟ ਕੇ ਲੈ ਗਿਆ)

**ਰਾਜ ਮੰਤਰੀ**: ਇਹ ਲਿਖ ਕੇ ਦੇ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਸ਼੍ਰੀ ਮਨਮੋਹਨ ਕਾਲੀਆ**: ਸਪੀਕਰ ਸਾਹਿਬ, ਨਿਊਜ਼ ਪੇਪਰ ਵਿਚ ਆਇਆ ਹੈ ਕਿ ਇੰਸੈਕਟੀ-ਸਾਈਡਜ਼ ਦਾ ਅਸਰ ਬਹੁਤ ਖਤਰਨਾਕ ਪੈਂਦਾ ਹੈ। ਕੀ ਮੰਤਰੀ ਜੀ ਦੱਸਣਗੇ ਕਿ ਕੋਈ ਐਸੀ ਸਕੀਮ ਪੰਜਾਬ ਸਰਕਾਰ ਦੇ ਜ਼ੇਰੇ ਗੌਰ ਹੈ ਜਿਸ ਨਾਲ ਇਨ੍ਹਾਂ ਦੇ ਮਾੜੇ ਅਸਰ ਨੂੰ ਘਟਾਇਆ ਜਾ ਸਕੇ ?

**ਰਾਜ ਮੰਤਰੀ**: ਅਸੀਂ ਇਸ ਬਾਰੇ ਵਿਚਾਰ ਕਰ ਰਹੇ ਹਾਂ ਕਿ ਕਿਸ ਤਰ੍ਹਾਂ ਕੀੜੇ ਮਾਰ ਦਵਾ-ਈਆਂ ਦੀ ਵਰਤੋਂ ਫਸਲਾਂ ਤੇ ਘੱਟ ਕੀਤੀ ਜਾ ਸਕਦੀ ਹੈ ਅਤੇ ਇਸਦੇ ਮਾੜੇ ਅਸਰਾਂ ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ। ਮਹਿਕਮਾ ਇਸਤੇ ਵਿਚਾਰ ਕਰ ਰਿਹਾ ਹੈ।

**ਸਰਦਾਰ ਹਰਦਿਆਲ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀੜੇ ਮਾਰ ਦਵਾਈਆਂ ਜਿਹੜੀਆਂ ਕਿ ਪਹਿਲਾਂ ਬਲੈਕ ਵਿਚ ਮਿਲਦੀਆਂ ਸਨ, ਐਤਕੀਂ ਬਲੈਕ ਤੋਂ ਬਿਨਾਂ ਕਿਉਂ ਮਿਲ ਰਹੀਆਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਕੀੜੇਮਾਰ ਦਵਾਈਆਂ ਦੇ ਸਬੰਧ ਵਿਚ ਸਰਕਾਰ ਅਤੇ ਪ੍ਰਾਈਵੇਟ ਅਦਾਰਿਆਂ ਦੇ ਵਿਚਕਾਰ ਬਹੁਤ ਕੰਪੀਟੀਸ਼ਨ ਸੀ ਅਤੇ ਅਸੀਂ ਬੜੇ ਯੋਜਨਾਬਧ ਤਰੀਕੇ ਨਾਲ ਇਹ ਦਵਾਈਆਂ ਸਸਤੀਆਂ ਕੀਤੀਆਂ ਤਾਂ ਕਿ ਇਨ੍ਹਾਂ ਦੀ ਬਲੈਕ ਨਾ ਹੋ ਸਕੇ। ਅਗੋਂ ਲਈ ਅਸੀਂ ਅਜਿਹਾ ਪ੍ਰਬੰਧ ਕਰਦੇ ਰਹਾਂਗੇ। (ਥੰਪਿੰਗ)

---

**Adult Education Centre**

*288. **Shri Om Parkash Gupta:** Will the Minister for Education be pleased to state—

(a) the total number of Adult Education Centres opened in the State during the years 1982-83, 1983-84, 1984-85 and their location ;

(b) the number of adults who have been imparted education during the period and the amount of expenditure incurred thereon?

**ਸਰਦਾਰ ਸੁਖਜਿੰਦਰ ਸਿੰਘ :** (ੳ) ਸਾਲ 1982-83, 1983-84 ਅਤੇ 1984-85 ਦੇ ਦੌਰਾਨ 2757, 2982 ਅਤੇ 2939 ਕੇਂਦਰ ਕਰਮਵਾਰ ਖੋਲ੍ਹੇ ਗਏ ਅਤੇ ਉਨ੍ਹਾਂ ਦੇ ਸਥਾਨ ਬਾਰੇ ਸੂਚਨਾ ਇਕੱਤਰ ਕਰਨ ਤੇ ਜਿੰਨਾ ਸਮਾਂ ਅਤੇ ਮਿਹਨਤ ਲਗੇਗੀ, ਉਨ੍ਹਾਂ ਸਤਿਕਾਰ ਯੋਗ ਮੈਂਬਰ ਨੂੰ ਲਾਭ ਨਹੀਂ ਹੋਵੇਗਾ।

(ਅ) ਬਾਲਗਾਂ ਦੀ ਗਿਣਤੀ ਜਿਨ੍ਹਾਂ ਨੂੰ ਇਸ ਸਮੇਂ ਦੇ ਦੌਰਾਨ ਵਿਦਿਆ ਦਿੱਤੀ ਗਈ ਅਤੇ ਉਨ੍ਹਾਂ ਤੇ ਖਰਚ ਕੀਤੀ ਗਈ ਰਕਮ ਹੇਠ ਲਿਖੇ ਅਨੁਸਾਰ ਦਿੱਤੀ ਜਾਂਦੀ ਹੈ:—

| ਸਾਲ | | ਕੁੱਲ ਬਾਲਗਾਂ ਦੀ ਗਿਣਤੀ | ਖਰਚ ਕੀਤੀ ਗਈ ਰਕਮ |
|---|---|---|---|
| 1982-83 | ... | 97574 | 79.96 ਲੱਖ ਰੁਪਏ |
| 1983-84 | ... | 113113 | 91.33 ਲੱਖ ਰੁਪਏ |
| 1984-85 | ... | 109693 | 107.39 ਲੱਖ ਰੁਪਏ |

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮੈਂ ਤਾਂ ਮੰਨਿਆ ਕਿ ਇਲੀਟਰੇਟ ਹਾਂ ਪਰ ਇਹ ਤਾਂ ਪੜ੍ਹੇ ਲਿਖੇ ਹਨ, ਇਨ੍ਹਾਂ ਨੇ ਕੋਈ ਸੈਟਿਸਫੈਕਟਰੀ ਜਵਾਬ ਨਹੀਂ ਦਿੱਤਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਹਾਲੇ 65% ਇਲੀਟਰੇਸੀ ਹੈ ਅਤੇ ਇਹ ਸਟੇਟ ਗੌਰਮਿੰਟ ਦਾ ਸਬਜੈਕਟ ਹੈ। ਇਨ੍ਹਾਂ ਨੇ ਦੱਸਿਆ ਹੈ ਕਿ 1983-84 ਵਿਚ 2757 ਅਤੇ 1984-85 ਵਿਚ 2939 ਸੈਂਟਰ ਖੋਲ੍ਹੇ ਗਏ। ਇਸ ਤੋਂ ਪਤਾ ਲਗਦਾ ਹੈ ਕਿ 1984-85 ਵਿਚ 45 ਸੈਂਟਰ ਖੋਲ੍ਹੇ ਗਏ।

ਇਸ ਦੀ ਕੀ ਵਜ੍ਹਾ ਹੈ ? ਇਕ ਸੈਂਟਰ ਵਿਚ ਸਿਰਫ 40 ਆਦਮੀ ਹੀ ਪੜ੍ਹਦੇ ਹਨ। ਕੀ ਇਹ ਇੰਤਜ਼ਾਮ ਤਸੱਲੀਬਖਸ਼ ਹੈ ?

**ਮੰਤਰੀ**: ਸਪੀਕਰ ਸਾਹਿਬ, ਇਹ ਸਕੀਮ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ ਅਤੇ ਉਸਦੇ ਮੁਤਾਬਿਕ ਹੀ ਅਸੀਂ ਇਸ ਨੂੰ ਚਲਾ ਰਹੇ ਹਾਂ। ਸਾਡੀ ਕੋਸ਼ਿਸ਼ ਹੈ ਕਿ ਇਸ ਸਕੀਮ ਨੂੰ ਹੋਰ ਤੇਜ਼ ਕਰੀਏ ਅਤੇ ਉਮੀਦ ਹੈ ਕਿ 1990 ਤੱਕ ਅਸੀਂ ਸਾਰੇ ਪੰਜਾਬ ਨੂੰ ਕਵਰ ਕਰ ਲਵਾਂਗੇ।

**ਕੁਝ ਆਵਾਜ਼ਾਂ**: ਬੁਢੇ ਤੋਤੇ ਪੜ੍ਹ ਲੈਣਗੇ ?

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਕਿ 1983-84 ਵਿਚ 113113 ਬਾਲਗ ਪੜ੍ਹੇ ਹਨ ਅਤੇ 91.33 ਲੱਖ ਰੁਪਿਆ ਖਰਚ ਆਇਆ ਹੈ, 1984-85 ਵਿਚ 109693 ਬਾਲਗ ਪੜ੍ਹੇ ਹਨ ਅਤੇ ਖਰਚ 107.39 ਲੱਖ ਰੁਪਏ ਆਇਆ ਹੈ। ਇਸ ਦਾ ਮਤਲਬ ਇਹ ਹੋਇਆ ਕਿ 3420 ਆਦਮੀ ਘਟ ਗਏ ਹਨ ਜਦ ਕਿ ਖਰਚਾ ਪਹਿਲਾਂ ਨਾਲੋਂ ਵਧ ਪਿਆ ਹੈ। ਤਕਰੀਬਨ 10 ਲੱਖ ਰੁਪਏ ਦਾ ਫਰਕ ਹੈ। ਕੀ ਕਿਤੇ ਕੋਈ ਘਪਲਾ ਤਾਂ ਨਹੀਂ ?

**ਮੰਤਰੀ**: ਕਈ ਵਾਰ ਕਿਸੇ ਸੈਂਟਰ ਵਿਚ ਸਟੂਡੈਂਟ ਥੋੜ੍ਹੇ ਵੀ ਹੋ ਸਕਦੇ ਹਨ ਜਿਸ ਕਰਕੇ ਪੜ੍ਹੇ ਹੋਏ ਬਾਲਗਾਂ ਦੀ ਗਿਣਤੀ ਘਟ ਵੀ ਸਕਦੀ ਹੈ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਅਦਾਰ ਬਾਲਗ ਸਿੱਖਿਆ ਦਾ ਕੰਮ ਕਰਦੇ ਹਨ ਜਿਵੇਂ ਚੀਫ ਖਾਲਸਾ ਦੀਵਾਨ ਹੈ, ਉਨ੍ਹਾਂ ਨੂੰ ਵੀ ਸਰਕਾਰ ਗਰਾਂਟ-ਇਨ-ਏਡ ਦਿੰਦੀ ਹੈ ?

**ਮੰਤਰੀ**: ਅਜਿਹੀਆਂ ਸੋਸਾਇਟੀਆਂ ਨੂੰ ਅਸੀਂ ਗ੍ਰਾਂਟ ਦੇ ਸਕਦੇ ਹਾਂ। ਤੁਸੀਂ ਲਿਖ ਕੇ ਦੇ ਦਿਓ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਇਹ ਸਕੀਮ ਸੈਂਟਰ ਦੀ ਹੈ ਪਰ ਇਸ ਦੇ ਉਤੇ ਕੰਟਰੋਲ ਤਾਂ ਪੰਜਾਬ ਸਰਕਾਰ ਦਾ ਹੈ। ਕੀ ਇਹ ਇਸ ਵੱਲ ਧਿਆਨ ਹੋਰ ਜ਼ਿਆਦਾ ਦੇਣਗੇ ਤਾਂ ਜੋ ਇਹ ਸਕੀਮ ਸਿਰੇ ਚੜ੍ਹ ਜਾਵੇ ?

**ਮੰਤਰੀ**: ਅਸੀਂ ਪੂਰਾ ਧਿਆਨ ਦੇ ਰਹੇ ਹਾਂ। ਇਸ ਦਾ ਬਾਕਾਇਦਾ ਡਾਇਰੈਕਟੋਰੇਟ ਬਣਿਆ ਹੋਇਆ ਹੈ।

---

**Building for Middle School for Girls at Rahon**

*149. **Sardar Dilbagh Singh** : Will the Minister for Education be pleased to state whether the Government Middle School for Girls, Rahon, Tehsil Nawan Shahr, District Jalandhar has its own buildings, if not, the time by which the same is likely to be constructed by the Governnment ?

**ਸਰਦਾਰ ਸੁਖਜਿੰਦਰ ਸਿੰਘ**: ਰਾਹੋਂ ਵਿਖੇ ਲੜਕੀਆਂ ਦਾ ਕੋਈ ਸਰਕਾਰੀ ਮਿਡਲ ਸਕੂਲ ਨਹੀਂ ਹੈ ਇਸ ਲਈ ਇਮਾਰਤ ਉਸਾਰੀ ਦਾ ਸੁਆਲ ਪੈਦਾ ਨਹੀਂ ਹੁੰਦਾ।

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਵਿਚ ਕੋਈ ਗਲਤੀ ਲਗ ਗਈ ਹੈ। ਰਾਹੋਂ ਵਿਖੇ ਲੜਕੀਆਂ ਦਾ ਕੋਈ ਸਰਕਾਰੀ ਮਿਡਲ ਸਕੂਲ ਨਹੀਂ ਹੈ, ਪ੍ਰਾਇਮਰੀ ਸਕੂਲ ਹੈ। ਇਹ ਪ੍ਰਾਇਮਰੀ ਸਕੂਲ ਦੀ ਬਜਾਏ ਮੇਰੇ ਖਿਆਲ ਵਿਚ ਮਿਡਲ ਸਕੂਲ ਲਿਖ ਗਏ ਹਨ।

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਗੌਰਮਿੰਟ ਗਰਲਜ਼ ਪ੍ਰਾਇਮਰੀ ਸਕੂਲ ਦੀ ਬਜਾਏ ਗਲਤੀ ਨਾਲ ਮਿਡਲ ਸਕੂਲ ਲਿਖਿਆ ਗਿਆ ਹੈ। ਉਸ ਵਿਚ 275 ਛੋਟੀਆਂ ਬੱਚੀਆਂ ਪੜ੍ਹਦੀਆਂ ਹਨ। ਉਸ ਸਕੂਲ ਦੀ ਕੋਈ ਬਿਲਡਿੰਗ ਨਹੀਂ ਹੈ। ਕਿਰਾਏ ਤੇ ਬਿਲਡਿੰਗ ਲਈ ਹੋਈ ਹੈ।

---

## Hospitals/Dispensaries in Pathankot Sub Division

*280. **Master Mohan Lal**: Will the Minister for Health and Family Welfare be pleased to state—

(a) the number of Hospitals and Dispensaries in Pathankot Sub-Division together with the number of doctors at present working there;

(b) the steps being taken to fill up the vacant posts of doctors in the said Hospitals and Dispensaries;

(c) whether the Government proposes to open new Hospitals and Dispensaries in the Backward areas of Pathankot sub-division?

**ਸਰਦਾਰ ਬਸੰਤ ਸਿੰਘ ਖਾਲਸਾ**: (ੳ) ਸਬ-ਡਵੀਜ਼ਨ ਪਠਾਨਕੋਟ ਵਿਚ 4 ਹਸਪਤਾਲ, 36 ਡਿਸਪੈਂਸਰੀਆਂ ਅਤੇ 3 ਪ੍ਰਾਇਮਰੀ ਹੈਲਥ ਸੈਂਟਰ ਮੰਜੂਰ ਹਨ। 55 ਮੰਜੂਰ ਹੋਈਆਂ ਆਸਾਮੀਆਂ ਵਿਰੁੱਧ 50 ਡਾਕਟਰ ਕੰਮ ਕਰ ਰਹੇ ਹਨ।

(ਅ) ਸਬ-ਡਵੀਜ਼ਨ ਪਠਾਨਕੋਟ ਵਿਖੇ ਕੇਵਲ ਤਿੰਨ ਆਸਾਮੀਆਂ ਖਾਲੀ ਹਨ ਅਤੇ ਦੋ ਡਾਕਟਰ ਗੈਰ-ਹਾਜ਼ਰ ਹਨ। ਡਾਕਟਰਾਂ ਦੀਆਂ ਖਾਲੀ ਆਸਾਮੀਆਂ ਨਵੀਂ ਭਰਤੀ ਕਰਕੇ ਛੇਤੀ ਭਰੀਆਂ ਜਾਣਗੀਆਂ।

(ੲ) ਪਠਾਨਕੋਟ ਸਬ-ਡਵੀਜ਼ਨ ਵਿੱਚ ਇਸ ਸਮੇਂ ਨਵੇਂ ਹਸਪਤਾਲ ਅਤੇ ਡਿਸਪੈਂਸਰੀਆਂ ਖੋਲ੍ਹਣ ਦੀ ਕੋਈ ਤਜ਼ਵੀਜ ਨਹੀਂ ਹੈ ਕਿਉਂਕਿ ਇਹੋ ਜਿਹੀਆਂ ਸੰਸਥਾਵਾਂ ਦੀ ਗਿਣਤੀ ਲੋੜ ਅਨੁਸਾਰ ਕਾਫ਼ੀ ਹੈ।

**ਮਾਸਟਰ ਮੋਹਨ ਲਾਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਬੜੇ ਸੀਰੀਅਸ ਐਕਸੀਡੈਂਟ ਹੋ ਜਾਣ, ਕੋਈ ਹਾਰਟ ਪੇਸ਼ੰਟ ਆ ਜਾਵੇ, ਇਸ ਨੂੰ ਦੇਖਦੇ ਹੋਏ ਕੀ ਉਸ ਇਲਾਕੇ ਵਿਚ ਕੋਈ ਇੰਟੈਨਸਿਵ ਕੇਅਰ ਯੂਨਿਟ ਖੋਲ੍ਹਣ ਲਈ ਵਿਚਾਰ ਕਰਨਗੇ ?

**ਮੰਤਰੀ**: ਵਖਰਾ ਸਵਾਲ ਕਰ ਦੇਣ, ਦਸ ਦਿਆਂਗੇ।

**ਮਾਸਟਰ ਮੋਹਨ ਲਾਲ**: ਜਿਹੜੇ ਦੋ ਡਾਕਟਰਜ਼ ਲਗਾਤਾਰ ਐਬਸੈਂਟ ਚਲੇ ਆ ਰਹੇ ਹਨ ਡਿਊਟੀ ਤੋਂ ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਏਗਾ ?

**ਮੰਤਰੀ**: ਤਜਵੀਜ਼ ਠੀਕ ਹੈ, ਐਕਸ਼ਨ ਲਵਾਂਗੇ।

**ਮਾਸਟਰ ਮੋਹਨ ਲਾਲ** : ਅਜੀਬ ਸਥਿਤੀ ਹੈ ਇਹ ਜਿਹੜਾ ਜਵਾਬ ਦਿੱਤਾ ਗਿਆ ਹੈ ਫਾਈਲ ਵਿਚ ਸਭ ਕੁਝ ਹੈ। ਮੈਂ ਮੰਤਰੀ ਜੀ ਨੂੰ ਨਿਵੇਦਨ ਕਰਾਂਗਾ ਕਿ ਉਸ ਇਲਾਕੇ ਵਿਚ ਜਾਕੇ ਘੋਖਣ ਕਿ ਇਨ੍ਹਾਂ ਹਸਪਤਾਲਾਂ, ਡਿਸਪੈਂਸਰੀਆਂ ਵਿਚ ਕੋਈ ਡਾਕਟਰ ਹੈ ਵੀ ਕਿ ਨਹੀਂ।

**ਮੰਤਰੀ** : ਪਿੰਡਾਂ ਦੀਆਂ ਡਿਸਪੈਂਸਰੀਆਂ ਵਿਚ ਇਹ ਗਲ ਠੀਕ ਹੈ ਕਿ ਪਿੰਡਾਂ ਵਿਚ ਜਿੰਨੀਆਂ ਡਿਸਪੈਂਸਰੀਆਂ ਹਨ 75% ਲੋਕ ਪਿੰਡਾਂ ਵਿਚ ਰਹਿੰਦੇ ਹਨ। ਗਰੀਬ ਵਸੋਂ ਪਿੰਡਾਂ ਵਿਚ ਰਹਿੰਦੀ ਹੈ। ਜਿੰਨੇ ਡਾਕਟਰਜ਼ ਲਗਾਏ ਜਾਂਦੇ ਹਨ ਉਨ੍ਹਾਂ ਵਿਚੋਂ ਵੱਡੀ ਗਿਣਤੀ ਪਿੰਡਾਂ ਵਿਚ ਜਾਕੇ ਰਾਜ਼ੀ ਨਹੀਂ। ਆਮ ਤੌਰ ਤੇ ਡਾਕਟਰਜ਼ ਸ਼ਹਿਰਾਂ ਵਿਚ ਰਹਿਣਾ ਚਾਹੁੰਦੇ ਹਨ ਔਰ ਸ਼ਹਿਰਾਂ ਵਿਚ ਟਰਾਂਸਫਰ ਕਰਾਉਣ ਦਾ ਯਤਨ ਕਰਦੇ ਹਨ। ਮੈਂ ਬਹੁਤ ਸਾਰੀਆਂ ਥਾਵਾਂ ਤੇ ਗਿਆ ਹਾਂ ਔਰ ਜਿਥੇ ਕੋਈ ਡਾਕਟਰ ਗੈਰ-ਹਾਜ਼ਰ ਪਾਇਆ ਗਿਆ ਉਸ ਨੂੰ ਸਸਪੈਂਡ ਕੀਤਾ ਗਿਆ ਹੈ।

**ਸ਼੍ਰੀ ਸਪੀਕਰ** : ਉਹ ਆਪਣੀ ਗਲ ਕਰਦੇ ਹਨ। ਕੀ ਉਥੇ ਲਈ ਪੜਤਾਲ ਕਰਾਉਣਗੇ ?

**ਮੰਤਰੀ** : ਉਥੇ ਵੀ ਪਤਾ ਕਰ ਲਵਾਂਗੇ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਧਨੌਲੇ ਵਿਖੇ ਬਰਨਾਲਾ ਸਾਹਿਬ, ਜਦੋਂ ਸੈਂਟਰ ਵਿਚ ਖੇਤੀਬਾੜੀ ਮੰਤਰੀ ਸਨ, ਨੇ ਹਸਪਤਾਲ ਦਾ ਨੀਂਹ ਪੱਥਰ ਰਖਿਆ ਸੀ ਅਜੇ ਤਕ ਇਕਲਾ ਨੀਂਹ ਪੱਥਰ ਹੀ ਖੜਾ ਹੈ ਹਸਪਤਾਲ ਨਹੀਂ ਬਣਿਆ। ਕੀ ਉਸ ਨੂੰ ਕੰਪਲੀਟ ਕਰਾਕੇ ਹਸਪਤਾਲ ਬਣਾ ਦਿੱਤਾ ਜਾਏਗਾ ?

**ਮੰਤਰੀ** : ਉਥੇ ਹਸਪਤਾਲ ਬਣਿਆ ਹੋਇਆ ਹੈ। ਜਿਥੇ ਨੀਂਹ ਪੱਥਰ ਸੀ.ਐਮ. ਸਾਹਿਬ ਨੇ ਰਖਿਆ ਸੀ ਉਥੇ ਉਸ ਨੀਂਹ ਪੱਥਰ ਨੂੰ ਕਵਰ ਕਰਾਂਗੇ। ਇਕ ਬਣੇ ਬਣਾਏ ਹਸਪਤਾਲ ਲਈ ਰਿਹਾਇਸ਼ੀ ਮਕਾਨ ਬਣਾ ਦਿਆਂਗੇ।

**ਸ਼੍ਰੀ ਸਪੀਕਰ** : ਇਹ ਤਾਂ ਬੜੀ ਜ਼ਿਆਦਤੀ ਹੈ।

**ਸਰਦਾਰ ਤਾਲਿਬ ਸਿੰਘ ਸੰਧੂ** : ਮੇਰੇ ਹਲਕੇ ਵਿਚ 20--30 ਮੀਲ ਤਕ ਕੋਈ ਹਸਪਤਾਲ ਨਹੀਂ। ਕੀ ਉਥੇ ਰਾਏਕੋਟ ਵਿੱਚ 25-ਬੈਡ ਦਾ ਹਸਪਤਾਲ ਬਨਾਉਣ ਦੀ ਸਕੀਮ ਹੈ ?

**ਮੰਤਰੀ** : ਨੋਟਿਸ ਦੇ ਦੇਣਾ ਚਾਹੀਦਾ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਮੌੜ ਮੰਡੀ ਦੇ ਨੇੜੇ ਕੋਈ ਹਸਪਤਾਲ ਨਹੀਂ ਹੈ। ਉਥੇ 60,000 ਰੁਪਿਆ ਇਕੱਠਾ ਕੀਤਾ ਹੋਇਆ ਹੈ। ਕੀ ਉਥੇ ਡਿਸਪੈਂਨਸਰੀ ਬਣਾ ਦਿੱਤੀ ਜਾਏਗੀ ?

**ਮੰਤਰੀ** : ਵਿਚਾਰ ਕਰ ਲਵਾਂਗੇ।

**ਡਾਕਟਰ ਦਲਬੀਰ ਸਿੰਘ** : ਕਿਹਾ ਗਿਆ ਹੈ ਕਿ 75% ਡਾਕਟਰ ਪਿੰਡਾਂ ਵਿਚ ਜਾਕੇ ਖੁਸ਼ ਨਹੀਂ ਹਨ। ਕੁਝ ਡਾਕਟਰ ਡਿਸਪੈਂਨਸਰੀਆਂ ਵਿਚੋਂ ਐਬਸੈਂਟ ਰਹਿੰਦੇ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਡਾਕਟਰਜ਼ ਕੰਮ ਕਰਨਾ ਚਾਹੁੰਦੇ ਹਨ ਪਰ ਉਹ ਪਿੰਡਾਂ ਵਿਚ ਇਸ ਕਰਕੇ ਨਹੀਂ ਜਾਂਦੇ ਕਿਉਂਕਿ ਪਿੰਡਾਂ ਦੀਆਂ ਡਿਸਪੈਂਸਰੀਆਂ ਐਵੇਂ ਕਿਸੇ ਘਰ ਵਿਚ ਖੋਲ੍ਹੀਆਂ ਹੋਈਆਂ ਹਨ ਜਾਂ ਸਕੂਲ ਵਿਚ ਖੋਲ੍ਹੀਆਂ ਹੋਈਆਂ

[ਡਾਕਟਰ ਦਲਬੀਰ ਸਿੰਘ]

ਹਨ। ਡਾਕਟਰ ਪਿੰਡਾਂ ਵਿਚ ਜਾ ਕੇ ਇਸ ਲਈ ਖੁਸ਼ ਨਹੀਂ ਕਿਉਂਕਿ ਉਨ੍ਹਾਂ ਦੇ ਰਹਿਣ ਲਈ ਉਥੇ ਕੋਈ ਇੰਤਜ਼ਾਮ ਨਹੀਂ। ਡਾਕਟਰ ਦਾ ਸਟੇਟਸ ਗਜ਼ਟਿਡ ਹੈ, ਉਸ ਦੇ ਮੁਤਾਬਿਕ ਹੀ ਉਨ੍ਹਾਂ ਦੇ ਰਹਿਣ ਵਾਸਤੇ ਉਥੇ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ।

**ਮੰਤਰੀ**: ਮੈਂ ਇਹ ਗਲ ਆਖੀ ਸੀ ਕਿ ਪਿੰਡਾਂ ਵਿਚ 75% ਲੋਕ ਰਹਿੰਦੇ ਹਨ। ਗਰੀਬ ਵਸੋਂ ਉਥੇ ਰਹਿੰਦੀ ਹੈ। ਪਿੰਡਾਂ ਦੀ ਨੀਡ ਦੇ ਮੁਤਾਬਿਕ ਹੀ ਡਾਕਟਰਜ਼ ਦੀ ਐਪੁਆਇੰਟਮੈਂਟਸ ਕੀਤੀਆਂ ਜਾਂਦੀਆਂ ਹਨ। ਇਹ ਨਹੀਂ ਹੈ ਕਿ ਪਹਿਲਾਂ ਉਨ੍ਹਾਂ ਦੀ ਰਿਹਾਇਸ਼ ਦਾ ਇੰਤਜ਼ਾਮ ਕੀਤਾ ਜਾਏ ਔਰ ਫਿਰ ਬਾਅਦ ਵਿਚ ਉਨ੍ਹਾਂ ਦੀਆਂ ਨਿਯੁਕਤੀਆਂ ਕੀਤੀਆਂ ਜਾਣ। ਅਗਰ ਡਾਕਟਰਜ਼ ਨੇ ਸਰਵਿਸ ਕਰਨੀ ਹੈ ਤਾਂ ਉਨ੍ਹਾਂ ਨੂੰ ਪਿੰਡਾਂ ਵਿਚ ਜਾਣਾ ਪਏਗਾ। ਔਰ ਆਪਣੀ ਰਿਹਾਇਸ਼ ਦਾ ਇੰਤਜ਼ਾਮ ਕਰਨਾ ਪਏਗਾ ਅਸੀਂ ਵੀ ਕਰ ਰਹੇ ਹਾਂ ਪਰਾਇਮਰੀ ਹੈਲਥ ਸੈਂਟਰਜ਼ ਵਿਚ ਰਿਹਾਇਸ਼ੀ ਮਕਾਨ ਬਣਾਕੇ ਦਿੰਦੇ ਹਾਂ।

**ਸ੍ਰੀ ਰਾਮ ਕਿਸ਼ਨ ਕਟਾਰੀਆ**: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਬ ਡਵੀਜ਼ਨ ਪਠਾਨਕੋਟ ਵਿਚ 4 ਹਸਪਤਾਲ ਹਨ। ਕੀ ਕੋਈ ਪੰਜਾਬ ਦਾ ਸਬ ਡਵੀਜ਼ਨ ਅਜਿਹਾ ਹੈ ਜਿਥੇ ਕੋਈ ਹਸਪਤਾਲ ਨਹੀਂ ਹੈ ? ਬਲਾਚੌਰ ਵਿਚ ਕੋਈ ਹਸਪਤਾਲ ਨਹੀਂ ਹੈ । 10 ਸਾਲ ਪਹਿਲਾਂ ਇਨਸਪੈਕਸ਼ਨ ਹੋਈ, ਜ਼ਮੀਨ ਐਕੁਆਇਰ ਹੋਈ ਫਿਰ ਛੱਡ ਦਿੱਤੀ । ਫਿਰ ਐਕੁਆਇਰ ਹੋਈ ਔਰ ਛੱਡ ਦਿੱਤੀ ਗਈ। ਕੀ ਇਹ ਭਰੋਸਾ ਦਿਵਾਉਣਗੇ ਕਿ ਬਲਾਚੌਰ ਵਿਚ ਸੈਂਕਸ਼ਨਡ ਹਸਪਤਾਲ ਵਾਸਤੇ ਜਲਦੀ ਤੋਂ ਜਲਦੀ ਟਾਈਮ ਬਾਊਂਡ ਪਰੋਗਰਾਮ ਬਣਾਕੇ ਉਥੇ ਹਸਪਤਾਲ ਬਣਾਇਆ ਜਾਏਗਾ ?

**ਮੰਤਰੀ**: ਇੱਕ ਸਬ-ਕਮੇਟੀ ਬਣਾ ਦਿੱਤੀ ਹੈ। ਛੇਤੀ ਤੋਂ ਛੇਤੀ ਜ਼ਮੀਨ ਐਕੁਆਇਰ ਕਰਕੇ ਹਸਪਤਾਲ ਬਣਾਏਗੀ।

**ਸਰਦਾਰ ਕੁਲਵੰਤ ਸਿੰਘ ਐਡਵੋਕੇਟ**: ਮੇਰੇ ਹਲਕੇ ਵਿਚ ਬਾਦਲ ਸਾਹਿਬ ਹਸਪਤਾਲ ਲਈ ਨੀਂਹ ਪੱਥਰ ਰੱਖ ਕੇ ਆਏ ਸਨ। ਕੀ ਉਥੇ ਬਿਲਡਿੰਗ ਕੰਪਲੀਟ ਕਰਾਕੇ ਹਸਪਤਾਲ ਜਲਦੀ ਖੋਲ੍ਹਿਆ ਜਾਏਗਾ ?

**ਮੰਤਰੀ**: ਇਸ ਬਾਰੇ ਨੋਟਿਸ ਦੇ ਦਿਤਾ ਜਾਏ।

**ਸ੍ਰੀ ਰਾਮ ਲਾਲ**: ਮੇਰੇ ਹਲਕੇ ਨਰੋਟ ਮਹਿਰਾ ਅੰਦਰ ਹਸਪਤਾਲ ਲਈ ਨੀਂਹ ਪੱਥਰ ਰਖਿਆ ਗਿਆ ਸੀ। ਕੀ ਉਥੇ ਇੱਟਾਂ ਆਉਣਗੀਆਂ ?

(ਕੋਈ ਉਤਰ ਨਹੀਂ ਦਿੱਤਾ ਗਿਆ)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਕਈ ਅਜਿਹੇ ਪਿੰਡ ਹਨ ਜਿਥੇ ਡਿਸਪੈਂਸਰੀਆਂ ਦੀ ਲੋੜ ਹੈ। ਜਿਥੇ ਪੰਚਾਇਤਾਂ ਨੇ ਹਸਪਤਾਲਾਂ ਲਈ ਬਿਲਡਿੰਗਾਂ ਬਣਾਕੇ ਦਿਤੀਆਂ ਹਨ। ਕੀ ਉਥੋਂ ਜਿਥੇ ਡਿਸ-ਪੈਨਸਰੀਆਂ ਲਈ ਬਿਲਡਿੰਗਾਂ ਨਹੀਂ ਉਥੋਂ ਸ਼ਿਫਟ ਕਰਕੇ ਜਿਥੇ ਬਿਲਡਿੰਗਾਂ ਹਨ ਉਥੇ ਸ਼ਿਫਟ ਕੀਤਾ ਜਾਵੇਗਾ ?

**ਮੰਤਰੀ**: ਨੀਡ ਦੇ ਮੁਤਾਬਿਕ ਡਿਸਪੈਨਸਰੀਆਂ ਖੋਲ੍ਹੀਆਂ ਜਾਂਦੀਆਂ ਹਨ। ਇਹ ਠੀਕ ਹੈ ਜਿਥੇ ਪੰਚਾਇਤ ਬਿਲਡਿੰਗ ਬਣਾਕੇ ਦਿੰਦੀ ਹੈ ਉਥੇ ਡਿਸਪੈਨਸਰੀ ਖੋਲ੍ਹਣੀ ਚਾਹੀਦੀ ਹੈ।

**ਸਰਦਾਰ ਕੁਲਦੀਪ ਸਿੰਘ ਵਡਾਲਾ** : ਖਾਲੀ ਆਸਾਮੀਆਂ ਦਾ ਜ਼ਿਕਰ ਕੀਤਾ ਗਿਆ ਹੈ। ਡਾਕਟਰ ਪੋਸਟ ਗਰੈਜੂਏਟ ਤਿੰਨ ਸਾਲਾਂ ਲਈ ਵਿਦ ਪੋਸਟ ਚਲੇ ਜਾਂਦੇ ਹਨ । ਜਿਸ ਕਰਕੇ ਡਿਸ–ਪੈਨਸਰੀਆਂ ਖਾਲੀ ਪਈਆਂ ਰਹਿੰਦੀਆਂ ਹਨ। ਇਸ ਲਈ ਕੀ ਇਹ ਉਪਾ ਦਸਣਗੇ ?

**ਮੰਤਰੀ** : ਇਹ ਵਾਕਿਆ ਹੀ ਗਲ ਠੀਕ ਹੈ। ਬਹੁਤ ਸਾਰੇ ਡਾਕਟਰ ਐਮ.ਐਸ., ਐਮ. ਡੀ. ਜਾਂ ਡਿਪਲੋਮਾ ਕਰਨ ਲਈ ਕਾਲਜਾਂ ਵਿਚ ਜਾਂਦੇ ਹਨ। ਕਿਸੇ ਵੇਲੇ ਇਹ ਟਰੇਨਿੰਗ ਤੇ ਜਾਂਦੇ ਸਨ ਛੁਟੀ ਜ਼ਰੂਰ ਦਿੱਤੀ ਜਾਂਦੀ ਸੀ ਔਰ ਤਨਖਾਹ ਨਹੀਂ ਦਿੱਤੀ ਜਾਂਦੀ ਸੀ। ਪਰ ਪਿਛਲੀ ਸਰਕਾਰ ਨੇ ਇਹ ਕਰ ਦਿੱਤਾ ਕਿ ਉਨ੍ਹਾਂ ਨੂੰ ਵਿਦ ਪੇਅ ਭਜਿਆ ਜਾਏ। ਵਿਦ ਪੇਅ ਭੇਜਣ ਨਾਲ ਉਨ੍ਹਾਂ ਦੀਆਂ ਆਸਾਮੀਆਂ ਖਾਲੀ ਰਹਿੰਦੀਆਂ ਹਨ। ਉਨ੍ਹਾਂ ਦੀ ਬਜਾਏ ਨਵੀਆਂ ਐਪੁਆਇੰਟਮੈਂਟਸ ਨਹੀਂ ਕਰ ਸਕਦੇ। ਇਨ੍ਹਾਂ ਦਾ ਸੁਝਾਓ ਠੀਕ ਹੈ। ਡਿਸਪੈਂਸਰੀਆਂ ਖਾਲੀ ਨਹੀਂ ਰਖਣੀਆਂ ਚਾਹੀਦੀਆਂ। ਇਸ ਤੇ ਵਿਚਾਰ ਕਰਾਂਗੇ ।

**Mr. Speaker**: Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Over Bridge at Kotkapura Main Railway Station

*265. **Sardarni Gurbrinder Kaur Brar**: Will the Chief Minister be pleased to state—

(a) whether it is a fact that an Overbridge at Kotkapura Main Railway Station has been sanctioned;

(b) if the reply to part (a) above be in the affirmative whether the State Government has deposited its share money; if not, by which time that is likely to be done ;

(c) the steps taken or proposed to be taken by the State Government for the construction of the said Railway Overbridge ?

**Sardar Surjit Singh Barnala** : (a) No.

(b) As above. Question does not arise.

(c) Efforts are being made to get this work included in the Railway works programme during the 7th Five Year Plan period.

---

### Reduction in the number of posts

*229. **Sardar Dalip Singh Pandhi**: Will the Chief Minister be pleased to state whether the Government proposes, with immediate effect, to reduce the number of some posts in the administration in the State; if so, the details thereof ?

**Sardar Balwant Singh (Finance Minister)**: The following steps have been/are being taken to reduce the number of posts in the Government:—

(i) a blanket ban has been imposed on the creation of new posts;

(ii) while scrutinising proposals for the continuance of temporary posts, those for the continuance of which there is no justification are discontinued; and

(iii) the Directorate of Staff Inspection Unit assesses the work-load of the various Departments/Offices and the posts which are not found justified are abolished.

---

**T.A. & D.A. etc. drawn by the Chief Minister and other Minister**

***123. Shri Sewa Ram Arora:** Will the Chief Minister be pleased to state—

(a) the amount of T.A. and D.A. drawn by the Chief Minister and each Minister of the State from 29th September, 1985 to date;

(b) the amount of medical charges reimbursed to each of the Ministers referred to in part (a) above during the said period;

(c) the amount paid by the Government on account of telephone charges for local calls and trunk calls for each of the said Ministers for their residential and official telephones for the said period?

**Sardar Surjit Singh Barnala:** (a) Statement showing the total amount of T.A. and D.A. drawn by each of the Ministers (including the Chief Minister) is laid on the Table of the House at Annexure 'A'.

(b) Nil.

(c) Statement showing the amount paid by the Government on account of telephone charges for local calls and trunk calls for each of the Ministers (including the Chief Minister) for their residential and official telephones is laid on the Table of the House at Annexure 'B'.

**ANNEXURE 'A'**

STATEMENT SHOWING THE TOTAL AMOUNT OF T.A. AND D.A. DRAWN BY THE MINISTERS

| Chief Minister/Ministers | Period | Amount drawn |
|---|---|---|
| 1. S. Surjit Singh Barnala, Chief Minister | 30-9-85 to 29-11-85 | 541·25 |
| 2. S. Balwant Singh, Finance Minister | 3-10-85 to 31-1-86 | 2,925·00 |
| 3. S. Amarinder Singh, Agriculture & Forest Minister | 29-9-85 to 30-10-85 | 810·00 |

| Chief Minister/Ministers | | Period | Amount drawn |
|---|---|---|---|
| 4. S. Sukhjinder Singh, | Education Minister | 4-10-85 to 30-11-85 | 1,710·00 |
| 5. Basant Singh Khalsa, | Health & Family Welfare Minister | 29-9-85 to 29-12-85 | 4,669·50 |
| 6. S. Major Singh Uboke | Revenue & Rehabilitation Minister | 30-9-85 to 30-12-85 | 2,980·00 |
| | Total | | 13,635·75 |

## ANNEXURE 'B'

### STATEMENT SHOWING THE TOTAL AMOUNT PAID BY THE GOVERNMENT ON ACCOUNT OF TELEPHONE CHARGES FOR MINISTERS

| Chief Minister/Ministers | | Period | Amount paid for Official Telephone(s) | Amount paid for Residential Telephone (s) |
|---|---|---|---|---|
| | | | Rs. Ps. | Rs. Ps. |
| 1. S. Surjit Singh Barnala | Chief Minister | 29-9-85 to 26-2-86 | 10,212·00 | 12,980·30 |
| 2. S. Balwant Singh | Finance Minister | Do | 5,095·00 | 15,665·00 |
| 3. S. Amarinder Singh | Agriculture and Forest Minister | Do | 6,652·00 | 9,771·50 |
| 4. S. Sukhjinder Singh | Education Minister | Do | 2,610·00 | 9,425·50 |
| 5. S. Basant Singh Khalsa | Health & Family Welfare Minister | Do | 7,808·00 | 800·00 |
| 6. S. Major Singh Uboke | Revenue & Rehabilitation Minister | Do | 11,954·00 | 7,389·00 |
| | Total | | 44,331·00 | 56,031·30 |
| | Grand Total | | 1,00,362·30 | |

**Starred Question No. 247**

**Mr. Speaker** : Extension has been asked for in respect of Starred Question No. 247.

**Shifting of Punjab Roadways Depot Amritsar-2**

***266. Sardar Sant Singh Gill:** Will the Chief Minister be pleased to state whether there is any proposal under consideration of the Government to shift Punjab Roadways Depot, Amritsar-2 to Baba Bakala, if so, the time by which that is likely to be done?

**Sardar Surjit Singh Barnala:** No please.

**Starred Question No. 262**

**Mr. Speaker:** Extension has been asked for in respect of Starred Question No. 262.*

**Buildings of District Courts Ludhiana**

***270. Shri Harnam Dass Johar Advocate:** Will the Chief Minister be pleased to state—

(a) whether it is a fact that P.W.D. (B&R), Punjab, has declared the building of the District Courts, Ludhiana, unsafe; if so, the reasons for keeping the District Courts in the same buildings;

(b) whether the Government has any proposal to construct new buildings or a new Block in the Mini-Secretariat at Ludhiana to house the District Courts; if so, the steps taken/proposed to be taken by the Government in this regard?

**Sardar Surjit Singh Barnala:** (a) Certain portions of the District Courts building at Ludhiana, including courtrooms, attached verandas, retiring rooms, the record room complex etc. have been declared unsafe by the P.W.D. . It has not been possible to shift these courts elsewhere so far because of lack of suitable alternative accommodation. Steps in this direction, including exploring the possibility of hiring private buildings at the earliest are being taken.

(b) It is proposed to construct a new block for the judicial courts in the Mini-Secretariat at Ludhiana. Provision of funds for this purpose is proppsed to be made in the 8th Five-Year Plan.

**Non-Payment of Price of Paddy to Commission Agents of Rayya Block**

***267. Sardar Sant Singh Gill:** Will the Chief Minister be pleased to state whether it is a fact that the number of Commission Agents of

*For Starred Questions No. 247 and 262 and replies thereto, please see Appendix to this Debate.

block Rayya, District Amritsar, have not been paid so far the price of paddy purchased by the Markfed during the last paddy season in Rayya Mandi, if so, the steps likely to be taken by the Government in that behalf?

**Sardar Surjit Singh Barnala:** Markfed made total purchase of paddy valued at over Rs. 16 lakhs from Rayya Mandi during the last paddy season. Payment of the entire amount on account of price of paddy purchased by MARKFED has been made after deducting a sum of Rs. 21,960 on acount of shortages detected on actual weightment at the time of lifting.

---

### Number of Buses with Municipal Corporation, Ludhiana

***291. Shri Harnam Dass Johar Advocate:** Will the Chief Minister be pleased to state—

(a) the total number of buses with the Municipal Corporation Ludhiana at present;

(b) the number of buses which are not in working order and the steps taken/proposed to be taken for their repair?

**Sardar Surjit Singh Barnala:** (a) 49.

(b) 8. Out of 49 buses two buses have already been condemned and are awaiting disposal. Six buses are in the workshop for body fabrication and overhauling steps are being taken to get the six buses over hauled as early as possible to put them back on the road.

---

## UNSTARRED QUESTIONS AND ANSWERS

### Construction of Bridge on Choe Passing through Phase IX of S.A.S. Nagar

**45. Sardar Sant Singh Gill :** Will the Chief Minister be pleased to state whether it is a fact that construction of the bridge on the Choe passing through phase IX and X of S.A.S. Nagar (Mohali) and connecting Phase IX and X has been completed; if so, the time by which that is likely to be thrown open to the traffic?

**Sardar Surjit Singh Barnala:** The bridge has been completed. Only the construction of diversion channel and the work of the closure of the breach remains to be completed. These works will be completed by 31st July, 1986 and the bridge is likely to be opened to traffic by 31st August, 1986.

---

### Roads in Phases IX and X of S.A.S. Nagar

**46. Sardar Sant Singh Gill:** Will the Chief Minister be pleased to state whether it is a fact that the roads in Phases IX and X of S.A.S. Nagar (Mohali) are in a dilapidated condition; if so, the steps proposed to be taken for the repair and the time by which these roads are likely to be repaired?

**Sardar Surjit Singh Barnala:** It is correct that the roads in Phase IX and X of S.A.S. Nagar (Mohali) are not in good condition. The roads will be repaired in stages. It is likely to take atleast one year.

---

**Adarsh/Model School in Village Khamba Distt Ferozepur**

52. **Sardar Gurdev Singh Gill :** Will the Minister for Education be pleased to state—

(a) whether the Government had decided during the previous Akali Government to open Adarsh School/Model School in village Khamba in Tehsil Zira of Distt. Ferozepur ;

(b) whether any amount was also sanctioned for the construction of the building of the said school; if so, the details thereof;

(c) whether the building of the said school has since been constructed, if not, the reasons therefor?

**Sardar Sukhjinder Singh :** (a) Yes.

(b) An amount of Rs. 5.10 Lacs was advanced to the P.W.D. (B. & R) for the construction of the building.

(c) Construction of building was left incomplete because the Government in 1980 decided to stop the expansion of the Adarsh School Scheme.

---

**Opening of a Government College at Dharamkot**

53. **Sardar Gurdev Singh Gill :** Will the Minister for Education be pleased to State whether there is any proposal under the consideration of the Government to open a Government College at Dharamkot; if so, when and if not, the reasons therefor?

**Sardar Sukhjinder Singh :** No, Sir.

A Government aided privately managed college namely Arjan Dass College already exists at Dharamkot.

---

**Upgrading of Government Hospital Dharamkot**

54. **Sardar Gurdev Singh Gill :** Will the Minister for Health and Family Welfare be pleased to state whether there is any proposal under the consideration of the Government to upgrade the present Government Hospital, Dharamkot, Distt. Ferozepur to 25-bed-Hospial, if so, when?

**Sardar Basant Singh Khalsa :** No, Sir.

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ।)

**ਸ਼੍ਰੀ ਮਨਮੋਹਨ ਕਾਲੀਆ** : ਪੁਆਇੰਟ ਆਫ ਆਰਡਰ, ਸਰ। (ਵਿਘਨ) (ਸ਼ੋਰ)

**ਪ੍ਰੋਫੈਸਰ ਦਰਬਾਰੀ ਲਾਲ** : ** ** **

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ, ਸਦਨ ਵਿਚ ਕਾਫੀ ਸ਼ੋਰ ਪੈ ਰਿਹਾ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।) ** **

---

**Expunged as ordered by the Chair.

ਸ਼੍ਰੀ ਹਰਨਾਮ ਦਾਸ ਜੌਹਰ ਐਡਵੋਕੇਟ : ** ** **

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਪੈ ਰਿਹਾ ਸੀ।)

**ਸ਼੍ਰੀ ਮਨਮੋਹਨ ਕਾਲੀਆ :** ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਦਿੱਤੀ ਸੀ ...... (ਵਿਘਨ) (ਸ਼ੋਰ)।

**ਸ਼੍ਰੀ ਹਰਨਾਮ ਦਾਸ ਜੌਹਰ ਐਡਵੋਕੇਟ:** ** ** **

(ਆਪੋਜ਼ੀਸ਼ਨ ਦੇ ਸਾਰੇ ਮਾਨਯੋਗ ਮੈਂਬਰ ਹਾਲਾਂ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਪੈਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ)

**ਸ਼੍ਰੀ ਹਰਨਾਮ ਦਾਸ ਜੌਹਰ ਐਡਵੋਕੇਟ :** ** ** **
(ਵਿਘਨ) (ਸ਼ੋਰ)

**Mr. Speaker :** Whatever the Members are saying without the permission of the Chair should not form part of the proceedings. Slogans raised by the Members shall also not form part of the proceedings.

**ਸ਼੍ਰੀ ਸੇਵਾ ਰਾਮ ਅਰੋੜਾ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ।

(ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਹਾਲਾਂ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲੀ ਜਾ ਰਹੇ ਸਨ ਪਰ ਸਦਨ ਵਿਚ ਕਾਫੀ ਸ਼ੋਰ ਪੈਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ ** ** **)

**ਸ਼੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਕੇ ਗੱਲ ਕਰੋ।

**ਸ਼੍ਰੀ ਹਰਨਾਮ ਦਾਸ ਜੌਹਰ ਐਡਵੋਕੇਟ :** ਤਕੜੇ ਹੋ ਕੇ ਹਕੂਮਤ ਕਰੋ ਜਾਂ ਛੱਡ ਦਿਓ (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਜਾਣਾ।

(ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਹਾਲਾਂ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਸ਼੍ਰੀ ਸੇਵਾ ਰਾਮ ਅਰੋੜਾ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ।

---

## WALK OUT(S)

(ਇਸ ਸਮੇਂ ਬੀ.ਜੇ.ਪੀ. ਦੇ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਸਰਦਾਰਨੀ ਗੁਰਬਿੰਦਰ ਕੌਰ ਬਰਾੜ :** ਪੁਆਇੰਟ ਆਫ ਆਰਡਰ, ਸਰ।

---

**Expunged as ordered by the Chair.

**Sardar Dalip Singh Pandhi** : She is responsible for the whole things.

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਕੀ ਹੋ ਰਹੀ ਹੈ ਅਤੇ ਕਤਲੇਆਮ ਹੋ ਰਹੀ ਹੈ। ਜਿਹੜੇ ਅਕਾਲੀ ਮੈਂਬਰ ਹਨ ਇਨ੍ਹਾਂ ਦੀਆਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਲੋਕਾਂ ਨਾਲ ਕਿੰਨੀ ਹਮਦਰਦੀ ਹੈ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ, ਉਹ ਨਹੀਂ ਮਨਜ਼ੂਰ ਹੋਈ, ਅਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਹ ਵੀ ਮਨਜ਼ੂਰ ਨਹੀਂ ਕੀਤੀ ਗਈ (ਟਰੈਜ਼ਰੀ ਬੈਂਚਿਜ਼ ਵਲੋਂ ਵਿਘਨ)

**ਸ੍ਰੀ ਸਪੀਕਰ** : ਜੇ ਟਰੈਜ਼ਰੀ ਬੈਂਚਿਜ਼ ਇਸ ਤਰ੍ਹਾਂ ਕਰਨਗੇ ਤਾਂ ਗੱਲ ਨਹੀਂ ਬਣਨੀ। ਇਸ ਤਰ੍ਹਾਂ ਮੇਰਾ ਕੰਮ ਬਹੁਤ ਡਿਫੀਕਲਟ ਹੋ ਜਾਵੇਗਾ। ਤੁਹਾਡੇ ਵਾਸਤੇ ਇਸ ਤਰ੍ਹਾਂ ਠੀਕ ਨਹੀਂ ਹੈ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਹ ਜਿਹੜੇ ਮੈਂਬਰ ਬੈਠੇ ਹਨ ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨਾਲ ਹਮਦਰਦੀ ਨਹੀਂ ਹੈ।

**ਸ੍ਰੀ ਸਪੀਕਰ** : ਤੁਹਾਡਾ ਰੌਲਾ ਮੇਰੇ ਨਾਲ ਹੈ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਕੋਈ ਕਾਲ ਅਟੈਨਸ਼ਨ ਮੋਸ਼ਨ ਨਹੀਂ ਲਈ। ਅਸੀਂ ਚਾਹੁੰਦੇ ਹਾਂ ਕਿ ਸਾਨੂੰ ਪਤਾ ਲੱਗੇ ਕਿ ਇਹ ਕੀ ਕਰ ਰਹੇ ਹਨ। ਰੋਜ਼ ਵਾਰਦਾਤਾਂ ਵਧ ਰਹੀਆਂ ਹਨ।

**ਸ੍ਰੀ ਸਪੀਕਰ** : ਮੈਂ ਕੱਲ੍ਹ ਵੀ ਕਿਹਾ ਸੀ, ਵੈਸੇ ਤੁਹਾਡਾ ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ। ਜੇ ਐਡਜਰਨਮੈਂਟ ਮੋਸ਼ਨ ਦੇ ਬਾਰੇ ਤੁਸੀਂ ਡਿਸਕੱਸ ਕਰਨਾ ਚਾਹੁੰਦੇ ਹੋ ਤਾਂ ਚੈਂਬਰ ਵਿਚ ਆ ਕੇ ਡਿਸਕਸ ਕਰ ਲਵੋ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਸਾਡੀ ਸਾਰੀ ਪਾਰਟੀ ਤੁਹਾਡੇ ਨਾਲ ਕੋਆਪ੍ਰੇਟ ਕਰਨ ਵਾਸਤੇ ਤਿਆਰ ਹੈ। ਲਾਅ ਐਂਡ ਆਰਡਰ ਦਾ ਕਿੰਨਾਂ ਭਾਰੀ ਮਸਲਾ ਹੈ। ਕੱਲ੍ਹ 7 ਲੱਖ ਰੁਪਏ ਦਿਨ ਦਿਹਾੜੇ ਅੰਮ੍ਰਿਤਸਰ ਵਿਚ ਹਾਲ ਬਾਜ਼ਾਰ ਵਿਚੋਂ ਲੁੱਟੇ ਗਏ ਹਨ। ਤਿੰਨ ਆਦਮੀ ਜ਼ਿਲ੍ਹਾ ਫਰੀਦਕੋਟ ਵਿਚ ਮਾਰੇ ਗਏ। ਅੱਜ ਸਵੇਰੇ ਰੇਡੀਓ ਦੀ ਖਬਰ ਹੈ ਕਿ ਅਵਨਾਸ਼ ਚੰਦਰ ਤੇ ਅਟੈਕ ਕਰਕੇ ਉਸ ਨੂੰ ਜ਼ਖਮੀ ਕਰ ਦਿਤਾ। ਅਜਿਹੀਆਂ ਵਾਰਦਾਤਾਂ ਇਕ ਥਾਂ ਨਹੀਂ ਕਈ ਜਗ੍ਹਾ ਹੋਈਆਂ ਹਨ। ਮੋਗੇ ਅਤੇ ਕਪੂਰਥਲੇ ਵਿਚ ਬੁਰੀ ਹਾਲਤ ਹੋਈ ਹੈ। ਡਾਕਟਰ ਜਿਹੜੇ ਇਥੇ ਆਪਣੀ ਗੱਲ ਸਣਾਉਣ ਵਾਸਤੇ ਆਏ ਸਨ ਉਨ੍ਹਾਂ ਦਾ ਟਰੱਕ ਉਲਟ ਗਿਆ ਅਤੇ ਕਿੰਨੇ ਡਾਕਟਰ ਜ਼ਖਮੀ ਹੋ ਗਏ। ਸਾਰੇ ਡਾਕਟਰਾਂ ਨੇ ਹੜ਼ਤਾਲ ਕੀਤੀ ਹੈ। ਵਕੀਲਾਂ ਨੇ ਹੜਤਾਲ ਕੀਤੀ ਹੈ। ਅਸੀਂ ਕਿੰਨਾਂ ਚਿਰ ਚੁੱਪ ਰਹੀਏ।

**ਸ੍ਰੀ ਸਪੀਕਰ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ .....

**ਡਾਕਟਰ ਕੇਵਲ ਕ੍ਰਿਸ਼ਨ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ :** ਤੁਸੀਂ ਬੈਠੋ। ਮੈਨੂੰ ਬਰਾੜ ਜੀ ਦੇ ਸਵਾਲ ਦਾ ਜਵਾਬ ਦੇ ਲੈਣ ਦਿਓ।

**ਡਾਕਟਰ ਕੇਵਲ ਕ੍ਰਿਸ਼ਨ :** ਤੁਸੀਂ ਇਕੱਠਾ ਜਵਾਬ ਦੇ ਦੇਣਾ।

**ਸ੍ਰੀ ਸਪੀਕਰ :** ਤੁਸੀਂ ਬੈਠੋ। ਬਰਾੜ ਜੀ, ਬੇਨਤੀ ਇਹ ਹੈ ਕਿ ਇਹ ਪ੍ਰਾਬਲਮ ਇਕੱਲੀ ਕਾਂਗ-ਰਸ ਪਾਰਟੀ ਦੀ ਨਹੀਂ ਹੈ, ਇਸ ਦਾ ਸਾਰੇ ਪੰਜਾਬ ਵਾਸੀਆਂ, ਦੇਸ਼ ਵਾਸੀਆਂ ਨਾਲ ਤੁਅੱਲਕ ਹੈ। ਮੈਂ ਚਾਹੁੰਦਾ ਹਾਂ ਕਿ ਤੁਹਾਡੀ ਜਿਹੜੀ ਐਡਜਰਨਮੈਂਟ ਮੋਸ਼ਨ ਹੈ ਉਸ ਦੇ ਮੁਤੱਲਕ ਅਸੀਂ ਚੈਂਬਰ ਵਿਚ ਕੋਈ ਰਾਹ ਕੱਢੀਏ ਜਿਸ ਦੇ ਨਾਲ ਡਿਸਕਸ਼ਨ ਹੋ ਸਕੇ। ਪਰ ਜੇ ਸਦਨ ਵਿਚ ਇਸੇ ਤਰ੍ਹਾਂ ਰੌਲਾ ਹੀ ਪਵੇਗਾ ਤਾਂ ਇਸ ਦਾ ਮੀਨਿੰਗ ਫੁਲ ਫਾਇਦਾ ਨਹੀਂ ਹੋਵੇਗਾ।

**ਡਾਕਟਰ ਕੇਵਲ ਕ੍ਰਿਸ਼ਨ :** ** ** **

**Mr. Speaker :** This is no point of order. If you have any complaint, you must discuss it with me in person.

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਸਪੀਕਰ :** ਇਸ ਤਰ੍ਹਾਂ ਗੱਲ ਨਹੀਂ ਬਣਨੀ। ਹਾਊਸ ਦਾ ਸਮਾਂ ਇਵੇਂ ਜ਼ਾਇਆ ਕਰਨ ਦੀ ਲੋੜ ਨਹੀਂ ਹੈ

**ਡਾਕਟਰ ਕੇਵਲ ਕ੍ਰਿਸ਼ਨ :** ** ** **

**Mr. Speaker :** Please discuss the matter with me in my Chamber. However, whatever you have said that will not form part of the proceedings.

**ਡਾਕਟਰ ਕੇਵਲ ਕ੍ਰਿਸ਼ਨ :** ਅਸੀਂ ਪ੍ਰੋਟੈਸਟ ਕਰਦੇ ਹਾਂ ਅਤੇ ਐਜ਼ ਏ ਪ੍ਰੋਟੈਸਟ ਅਸੀਂ ਵਾਕ-ਆਊਟ ਕਰਦੇ ਹਾਂ।

(ਇਸ ਸਮੇਂ ਕਾਂਗਰਸ ਪਾਰਟੀ (ਆਈ) ਦੇ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਦਨ ਵਿਚੋਂ ਵਾਕ ਆਊਟ ਕਰ ਗਏ ਅਤੇ ਜਾਂਦੇ ਹੋਏ ਉਹ ਕੁਝ ਨਾਹਰੇ ਲਗਾ ਰਹੇ ਸਨ ਜੋ ਕਿ ਸ੍ਰੀ ਸਪੀਕਰ ਦੇ ਹੁਕਮ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਦਲੀਪ ਸਿੰਘ ਪਾਂਧੀ :** ਲੋਕਾਂ ਦੇ ਕਾਤਲ ਜਾ ਰਹੇ ਹਨ।

**ਸ੍ਰੀ ਸਪੀਕਰ :** ਪਾਂਧੀ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਕਾਮਰੇਡ ਮਹਿਤਾਬ ਸਿੰਘ :** ਪੁਆਇੰਟ ਆਫ ਆਰਡਰ, ਸਰ

---

**Expunged as ordered by the Chair.

**ਸ੍ਰੀ ਸਪੀਕਰ :** ਪਾਂਧੀ ਸਾਹਿਬ, ਤੁਸੀਂ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

---

## CALL ATTENTION NOTICE UNDER RULE 66

**Mr. Speaker :** Call Attention Notice. Sardar Dalip Singh Pandhi

(*Serial No. 33*)

**Sardar Dalip Singh Pandhi :** Sir, I beg to draw the attention of the State Government....

**Professor Darbari Lal** ** ** **

**Mr. Speaker :** Not allowed. Not to be recorded. Pandhi Sahib, read your Call Attention Notice.

**Sardar Dalip Singh Pandhi :** Sir, I beg to draw the attention of the State Government towards a matter of urgent Public importance, namely that there is completely non availability of the petition papers, Non-judicial stamp denominating the value of Rs. 0—25, 0—50, 1—00, Rs. 2—00 3—00, 5—00 and 10—00 and actue shortage of other non-judicial papers in the State since a long time, creating great resentment and harassment resulting in great hardship and monetary loss of the Public. The Revenue Minister should make a statement.

**Revenue and Rehabilitation Minister(Sardar Major Singh Uboke) :** It is admitted that there is shortage of Non-Judical Stamp papers..

**ਸਰਦਾਰ ਜਸਦੇਵ ਸਿੰਘ ਸੰਧੂ :** ਤੁਸੀਂ ਤਾਂ ਪੰਜਾਬੀ ਵਿੱਚ ਪੜ੍ਹ ਦਿਓ।

**ਮਾਲ ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਵਿਚ ਕੋਈ ਇਤਰਾਜ਼ ਨਹੀਂ। ਉਨ੍ਹਾਂ ਨੇ ਅੰਗਰੇਜ਼ੀ ਵਿੱਚ ਪੜ੍ਹਿਆ ਸੀ, ਇਸ ਲਈ ਮੈਂ ਅੰਗਰੇਜ਼ੀ ਵਿੱਚ ਪੜ੍ਹ ਰਿਹਾ ਹਾਂ। ਵੈਸੇ ਮੈਂ ਪੰਜਾਬੀ ਵਿੱਚ ਵੀ ਜਵਾਬ ਤਿਆਰ ਕੀਤਾ ਸੀ ਔਰ ਪੰਜਾਬੀ ਵਿਚ ਪੜ੍ਹਨ ਵਿੱਚ ਮੈਨੂੰ ਕੋਈ ਇਤਰਾਜ਼ ਨਹੀਂ।

**Mr. Speaker :** Please continue.

**Revenue and Rehabilitation Minister :** It is admitted that there is shortage of Non-Judicial Stamp papers of low denominations in Punjab. Regular indents are placed with the Deputy Controller of Stamps, Central Stamp Depot, Nasik Road, to supply non-judicial stamp papers. Emergent indents have also been placed. Intimation has been received from the Deputy Controller of Stamps, Central Stamp Depot, Nasik Road, that Non-Judicial stamp papers of different denominations have

---

**Not recorded as ordered by the Chair.

been sent either by road or by post to the concerned districts:—

I have supplied the number and the quantity with various dates to the hon'ble Member who has asked for this Call Attention Motion.

2. Instructions were issued to the Deputy Commissioners on 19th December, 1985 to take action to cancel the licences of stamps vendors if any cases of over-charging were detected by them. All the Treasury Officers in the State have been advised to send emergent indents to the Controller of Stamps, Central Stamp Depot, Nasik Road. The Controller of Stamps, Central Stamp Depot, Nasik Road has also been requested by the State Government to accord top priority to meet the demand of the Non-Judicial stamp papers of low denominations in Punjab.

**Petition Papers**

The procurement of petition papers is arranged by the Controller of Printing & Stationery Department, Punjab. The petition paper is manufactured by mills to whom allocation is made by the Director General Supplies & Disposals, Government of India, New Delhi. The shortage of petition papers occured due to the fact that no allocation of petition paper was made to the State of Punjab during 1983-84 and 1984-85.

In order to reduce the inconvenience caused to the public owing to the non-availability of petition papers for making pettions in revenue officers/courts, there are standing instructions that in case of non-availability of petition paper, plain thick foolscap paper may be used after affixing 10 paise adhesive court fee stamp paper on each sheet. This practice will continue till such time as there is improvement in the supply of water marked petition paper for sale to the public.

**ਸਰਦਾਰ ਦਲੀਪ ਸਿੰਘ ਪਾਂਧੀ** : ਸਰ, ਮੰਤਰੀ ਸਾਹਿਬ ਨੇ ਜਿਹੜੀ ਇਨਫਰਮੇਸ਼ਨ ਦਿੱਤੀ ਹੈ ਕਿ ਸਾਰੇ ਜ਼ਿਲ੍ਹਿਆਂ ਨੂੰ ਡਿਸਪੈਚਮੈਂਟ ਨਾਸਕ ਤੋਂ ਹੋਈ ਹੈ ਬਾਈ ਰੋਡ ਜਾਂ ਬਾਈ ਪੋਸਟ ਉਸ ਵਿੱਚ ਪਟਿਆਲਾ ਜ਼ਿਲ੍ਹਾ ਨਹੀਂ ਹੈ। ਜਿਵੇਂ ਕਿ ਆਪ ਨੂੰ ਪਤਾ ਹੈ ਕਿ ਇਨ੍ਹਾਂ ਦੀ ਸ਼ਾਰਟੇਜ ਬਹੁਤ ਜ਼ਿਆਦਾ ਹੈ ਔਰ ਇਨ੍ਹਾਂ ਨੇ ਇਸ ਦੇ ਲਈ ਕੋਈ ਸਪੈਸਿਫਿਕ ਰੀਜ਼ਨ ਨਹੀਂ ਦੱਸਿਆ। ਇਕ ਦੱਸਿਆ ਹੈ:—

"The shortage of petition papers occurred due to the fact that no allocation of petition paper was made to the State of Punjab during 1983-84 and 1984-85."

ਇਸ ਦੇ ਇਲਾਵਾ ਕੀ ਐਸਾ ਨਹੀਂ ਹੋ ਸਕਦਾ ਹੈ ਕਿ ਇਹ ਸਿਰਫ ਨਾਸਕ ਤੋਂ ਮਿਲਦੇ ਹਨ ਇਹ ਕੋਈ ਕੈਸ਼ ਸਰਟੀਫੀਕੇਟ ਦੀ ਪ੍ਰਥਾ ਕਰ ਦੇਣ ਔਰ ਉਸ ਦੇ ਨਾਲ ਮਿਲ ਜਾਣ। ਫਿਰ ਅਸ਼ਟਾਮ ਫਰੋਸ਼ ਜੋ ਹਨ ਉਹ ਸਾਢੇ ਸੱਤ ਸੌ ਰੁਪਏ ਤਕ ਹੀ ਵੇਚ ਸਕਦੇ ਹਨ ਔਰ ਉਹ ਲਿਮਿਟ ਵੀ 2 ਹਜ਼ਾਰ ਰੁਪਏ ਜਾਂ ਡੇਢ ਹਜ਼ਾਰ ਰੁਪਏ ਤਕ ਵਧਾ ਦੇਣ। ਨਾਨ-ਜੁਡੀਸ਼ੀਅਲ ਸਟੈਂਪ ਪੇਪਰਜ਼ ਬਿਲਕੁਲ ਨਹੀਂ ਮਿਲਦੇ। 25 ਪੈਸੇ ਦੇ ਵੀ ਨਹੀਂ ਮਿਲਦੇ। ਜੇ ਮਿਲਦਾ ਹੈ ਤਾਂ 20 ਰੁਪਏ ਦਾ ਮਿਲਦਾ ਹੈ। ਜੇ ਕਿਸੇ ਨੇ 3 ਰੁਪਏ ਦਾ ਐਫੀਡੇਵਿਟ ਦੇਣਾ ਹੈ ਜਾਂ ਸਵਾ ਦੋ ਰੁਪਏ ਤੇ ਕੋਈ ਐਪਲੀਕੇਸ਼ਨ ਕੋਰਟ ਵਿੱਚ ਮੂਵ ਕਰਨੀ ਹੈ ਤਾਂ ਉਸ ਦੇ ਲਈ ਬਹੁਤ ਦਿੱਕਤ ਪੇਸ਼ ਆਉਂਦੀ ਹੈ। ਜਿਸ ਤਰ੍ਹਾਂ ਇਨ੍ਹਾਂ

[ਸਰਦਾਰ ਦਲੀਪ ਸਿੰਘ ਪਾਂਧੀ]

ਨੇ ਪਟੀਸ਼ਨ ਪੇਪਰ ਲਈ 10 ਪੈਸੇ ਟਿਕਟ ਲਾਉਣ ਦਾ ਕਰ ਦਿੱਤਾ ਹੈ ਕੀ ਇਸ ਦੇ ਲਈ ਕੋਈ ਐਸਾ ਸੋਚਣਗੇ ? ਲੋਕਾਂ ਨੂੰ ਕਾਫੀ ਪ੍ਰਾਬਲਮ ਹੈ। ਕਾਫੀ ਸਾਲਾਂ ਤੋਂ ਇਹ ਪ੍ਰਾਬਲਮ ਹੈ ਔਰ ਇਹ ਸ਼ਾਰਟੇਜ ਬੜੀ ਸੀਰੀਅਸ ਹੈ। ਪਿਛਲੀ ਸਰਕਾਰ ਨੇ ਬਿਲਕੁਲ ਕੋਈ ਪ੍ਰਵਾਹ ਨਹੀਂ ਕੀਤੀ। ਕੀ ਇਸ ਗਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਫੌਰੀ ਕੋਈ ਪ੍ਰਬੰਧ ਕਰਨਗੇ ਤਾਂਕਿ ਦਿਲੀ ਔਰ ਨਾਸਕ ਨੂੰ ਨਾ ਜਾਣਾ ਪਵੇ ? ਇਵੇਂ ਹੀ ਸਟੈਂਪਸ ਪੈਦਾ ਕਰ ਲੈਣ ਜਿਵੇਂ ਲਾਈਫ ਇਨਸ਼ੋਰੈਂਸ ਜਾਂ ਹੋਰ ਇਸ ਤਰ੍ਹਾਂ ਦੀਆਂ ਕਈਆਂ ਵਿੱਚ ਹਨ ਜਾਂ ਕੈਸ਼ ਟਰੈਜ਼ਰੀ ਆਫਿਸਿਜ਼ ਵਿੱਚ 2 ਜਾਂ ਤਿੰਨ ਰੁਪਏ ਜਮ੍ਹਾਂ ਕਰਵਾਏ ਜਾਣ ਜਿਸ ਦੇ ਨਾਲ ਲੋਕਾਂ ਨੂੰ ਸਹੂਲਤ ਹੋ ਜਾਵੇ, ਕੀ ਐਸਾ ਕੋਈ ਵਿਚਾਰਨ ਵਾਸਤੇ ਮੈਂਬਰਜ਼ ਦੀ ਕੋਈ ਕਮੇਟੀ ਜਾਂ ਆਮ ਰਾਇ ਲੈ ਕੇ ਫੌਰੀ ਕੋਈ ਇੰਤਜ਼ਾਮ ਕਰ ਦੇਣਗੇ ਤਾਂਕਿ ਲੋਕਾਂ ਨੂੰ ਸਹੂਲਤ ਹੋ ਸਕੇ ?

**ਮਾਲ ਮੰਤਰੀ**: ਸਪੀਕਰ ਸਾਹਿਬ, ਜੋ ਮੌਜੂਦਾ ਕਾਨੂੰਨ ਹੈ ਇਸ ਦੇ ਮੁਤਾਬਿਕ ਜੋ ਸਟੈਂਪ ਪੇਪਰ ਹਨ ਉਹ ਨਾਸਕ ਤੋਂ ਹੀ ਬਣ ਸਕਦੇ ਹਨ, ਉਹ ਕਿਸੇ ਹੋਰ ਏਜੰਸੀ ਜਾਂ ਸਟੇਟ ਗੌਰਮਿੰਟ ਨੂੰ ਛਾਪਣ ਦਾ ਅਧਿਕਾਰ ਨਹੀਂ ਹੈ। ਇਸ ਲਈ ਜੋ ਇਨ੍ਹਾਂ ਨੇ ਕਿਹਾ ਉਸ ਤੇ ਵਿਚਾਰ ਕਰ ਲਵਾਂਗੇ ਲੇਕਿਨ ਇਸ ਦੇ ਬਾਰੇ ਅਸੀਂ ਕੋਸ਼ਿਸ਼ ਕੀਤੀ ਹੈ ਅਤੇ ਨਾਸਕ ਕਿਹਾ ਹੈ ਕਿ ਜਲਦੀ ਤੋਂ ਜਲਦੀ ਇਤਨੀ ਗਿਣਤੀ ਵਿੱਚ ਦਿਓ ਜਿਸ ਦੇ ਨਾਲ ਸਾਡੀ ਲੋੜ ਪੂਰੀ ਹੋ ਸਕੇ। ਦੂਸਰਾ, ਜਿਹੜੀ ਇਨ੍ਹਾਂ ਨੇ ਪਟੀਸ਼ਨ ਪੇਪਰ ਦੀ ਗਲ ਕਹੀ ਹੈ ਉਹ ਸਾਲ 1983, 1984 ਵਿੱਚ 2-3 ਸਾਲ ਭਾਰਤ ਸਰਕਾਰ ਨੇ ਛਾਪਣ ਦੀ ਇਜਾਜ਼ਤ ਨਹੀਂ ਦਿੱਤੀ। ਇਸ ਵਾਰ 32 ਮੀਟਰਕ ਟਨ ਦੀ ਇਜਾਜ਼ਤ ਦਿੱਤੀ ਗਈ ਹੈ ਉਹ ਜਲਦੀ ਹੀ ਛੱਪ ਕੇ ਮਾਰਚ ਵਿੱਚ ਆ ਰਹੇ ਹਨ ਅਤੇ ਇਸ ਦੇ ਵਿੱਚ ਲੋਕਾਂ ਦੀ ਸਹੂਲਤ ਨੂੰ ਮੁੱਖ ਰਖਿਆ ਗਿਆ ਹੈ।

---

## PAPERS LAID ON THE TABLE

**ਸਿਖਿਆ ਮੰਤਰੀ (ਸਰਦਾਰ ਸੁਖਜਿੰਦਰ ਸਿੰਘ)** : ਸਪੀਕਰ ਸਾਹਿਬ, ਮੈਂ ਆਪ ਦੀ ਇਜਾਜ਼ਤ ਨਾਲ ਇਹ ਸਾਰੇ ਪੇਪਰ ਜਿਹੜੇ ਲਿਸਟ ਵਿੱਚ ਦਰਜ ਹਨ ਜਿਨ੍ਹਾਂ ਦੀ ਤਾਦਾਦ 6 ਹੈ, ਸਦਨ ਦੀ ਮੇਜ਼ ਤੇ ਰਖਦਾ ਹਾਂ। These are :

(i) The Punjab Public Service Commission (Limitation of Functions) (First Amendment) Regulations, 1985, as required under Article 320(5) of the Constitution of India.

(ii) The Punjab Public Service Commission (Limitation of Functions) (First Amendment) Regulations, 1984 as required under Article 320(5) of the Constitution of India.

(iii) The Punjab Public Services Commission (Limitation of Functions) (Second Amendment) Regulations, 1984, as required under Article 320(5) of the Constitution of India.

(iv) The 1st, 2nd and 3rd Annual Report of Punjab State Leather Development Corporation for the years 1981-82, 1982-83 and 1983-84 as required under section 619(A) of the Companies Act, 1956

(v) The Chapter II of part I of Annual Administration Report of the Local Audit Department, Punjab for the years 1979-80, 1980-81, 1981-82 and 1982-83.

(vi) The Annual Statement of the Accounts of Punjab State Electricity Board for the year 1984-85 as required under section 69(5) (a) of the Electricity (Supply) Act, 1948.

---

## GENERAL DISCUSSION ON THE BUDGET ESTIMATES FOR THE YEAR 1986-87 (*Resumption*)

**Mr. Speaker :** The House will resume discussion on the Budget Estimates for the year 1986-87. Shri Hans Raj Arya was on his legs.

**ਸ੍ਰੀ ਹੰਸ ਰਾਜ ਆਰੀਆ** (ਬਲੂਆਣਾ, ਐਸ.ਸੀ): ਸਪੀਕਰ ਸਾਹਿਬ, ਮੈ ਉਸ ਦਿਨ ਬਜਟ ਤੇ ਬੋਲ ਰਿਹਾ ਸੀ ਕਿ ਟਾਈਮ ਹੋ ਗਿਆ। ਬਜਟ ਸਪੀਚ ਵਿਚ ਸਮਾਲ ਸੇਵਿੰਗ ਸਕੀਮ ਦੀ ਆਈਟਮ ਆਉਂਦੀ ਹੈ। At page 7 it is written :—

> "Two thirds of the net small savings collections in a State are given back to it as loan from the Centre. This has become an important capital receipt for the States. In Punjab small saving collections are constrained by some factors. For example, an important source of investment in small savings is the Employees' and other Provident Funds. This puts the less industrial States with a relatively smaller number of covered employees at a diadvantage."

*10.22 A.M. (At this stage* the hon'ble Deputy Speaker occupied the Chair.)

ਡਿਪਟੀ ਸਪੀਕਰ ਸਾਹਿਬ, ਇਹ ਸਕੀਮ ਹੈ ਪੰਜਾਬ ਸਟੇਟ ਵਿਚ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਹੈ ਇਸ ਵਿਚ ਇਨਵੈਸਟਮੈਂਟ ਵੀ ਹੁੰਦੀ ਹੈ ਔਰ 2/3 ਹਿੱਸਾ ਪੰਜਾਬ ਸਰਕਾਰ ਨੂੰ ਵੀ ਮਿਲਦਾ ਹੈ। ਇਸ ਪੈਸੇ ਨਾਲ ਹਰ ਸਟੇਟ ਆਪਣੀ ਡਿਵੈਲ-ਪਮੈਂਟ ਦੇ ਕੰਮ ਕਰ ਸਕਦੀ ਹੈ। ਪਰ ਮੈਨੂੰ ਬੜ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਬਾਕੀ ਸਾਰੀਆਂ ਸਟੇਟਾਂ ਵਿਚ ਸਮਾਲ ਸੇਵਿੰਗ ਸਕੀਮ ਨੂੰ ਬਹੁਤ ਉਤਸ਼ਾਹ ਦਿੱਤਾ ਗਿਆ ਹੈ ਔਰ ਫਿਰ ਇਸ ਤੋਂ ਆਪਣਾ ਪੈਸਾ ਲੈ ਕੇ ਆਪਣੀ ਸਟੇਟ ਦਾ ਕੰਮ ਵੀ ਚਲਾਉਂਦੀਆਂ ਹਨ। ਲੇਕਿਨ ਪੰਜਾਬ ਵਿਚ ਇਸ ਕੰਮ ਦੀ ਤਰਫ ਪੰਜਾਬ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਇਹ ਸਕੀਮ ਵਡੇ ਆਦਮੀਆਂ ਵਾਸਤੇ, ਔਰ ਛੋਟੇ ਆਦਮੀਆਂ ਵਾਸਤੇ ਸਭ ਵਾਸਤੇ ਬਹੁਤ ਚੰਗੀ ਹੈ। ਇਸ ਸਕੀਮ ਦੇ ਤਹਿਤ ਇਨਕਮ ਟੈਕਸ ਤੋਂ ਵੀ ਰਾਹਤ ਮਿਲਦੀ ਹੈ ਔਰ ਪੈਸਾ ਵੀ ਇਕੱਠਾ ਹੋ ਜਾਂਦਾ ਹੈ ਜਿਸ ਨਾਲ ਸਟੇਟ ਦੀ ਡਿਵੈਲਪਮੈਂਟ ਦੇ ਕੰਮ ਹੋ ਸਕਦੇ ਹਨ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਾਡੇ ਵਿੱਤ ਮੰਤਰੀ ਸਾਹਿਬ, ਇਸ ਬੋਰਡ ਦੇ ਚੇਅਰਮੈਨ ਹਨ, ਸਾਰੇ ਕਰਤਾ ਧਰਤਾ ਹਨ ਉਨ੍ਹਾਂ ਨੂੰ ਇਸ ਸਕੀਮ ਨੂੰ ਜ਼ਰੂਰ ਉਤਸ਼ਾਹ ਦੇਣਾ ਚਾਹੀਦਾ ਹੈ। ਜੇ ਇਸ ਸਕੀਮ ਨੂੰ ਉਤਸ਼ਾਹ ਦੇਣਗੇ ਤਾਂ ਸਾਰੀ ਸਟੇਟ ਦੀ ਡਿਵੈਲਪਮੈਂਟ ਹੋਵੇਗੀ ਇਨ੍ਹਾਂ ਕੋਲੋਂ ਪੈਸਾ ਆਵੇਗਾ ਔਰ ਲੋਕਾਂ ਨੂੰ ਬਚਤ ਦੀ ਆਦਤ ਪਵੇਗੀ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਸਪੀਚ ਵਿਚ ਸ਼ਡਿਊਲਡ ਕਾਸਟ ਦੀ ਵੈਲਫੇਅਰ ਵਾਸਤੇ ਲਿਖਿਆ ਹੈ ਕਿ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਇਥੇ ਸਰਦਾਰ ਦਲੀਪ ਸਿੰਘ ਪਾਂਧੀ ਸਾਹਿਬ ਨੇ ਬੋਲਦੇ ਹੋਏ ਕਿਹਾ ਸੀ ਕਿ ਹਰੀਜਨਾਂ ਨੂੰ ਸਹੂਲਤਾਂ ਦੇਣ ਵਾਸਤੇ ਰਾਜ ਸਭਾ ਦੀ ਇਲੈਕਸ਼ਨ ਵੇਲੇ ਰਿਪ੍ਰੇਜ਼ੈਂਟੇਸ਼ਨ ਦੇਣੀ ਚਾਹੀਦੀ ਹੈ ਔਰ ਇਸੇ ਤਰ੍ਹਾਂ ਪਬਲਿਕ ਸਰਵਿਸ

[ਸ੍ਰੀ ਹੰਸ ਰਾਜ ਆਰੀਆ]

ਕਮਿਸ਼ਨ ਵਿਚ ਵੀ ਪੂਰੀ ਰਿਪ੍ਰੇਜ਼ੈਂਟੇਸ਼ਨ ਦੇਣੀ ਚਾਹੀਦੀ ਹੈ ਜਦ ਕਿ ਹਾਲੇ ਤਕ ਇਹ ਦਿੱਤੀ ਨਹੀਂ ਜਾ ਰਹੀ। ਜਿਹੜਾ ਐਸ.ਐਸ.ਐਸ. ਬੋਰਡ ਹੈ ਉਸ ਵਿਚ ਵੀ ਕੋਈ ਰਿਪ੍ਰੇਜ਼ੈਂਟੇਸ਼ਨ ਨਹੀਂ ਮੇਰੀ ਬੇਨਤੀ ਹੈ ਕਿ ਇਨ੍ਹਾਂ ਵਿਚ ਹਰੀਜਨਾਂ ਨੂੰ ਕੋਈ ਨੁਮਾਇੰਦਗੀ ਨਹੀਂ ਦਿੱਤੀ ਜਾਂਦੀ, ਇਹ ਨੁਮਾਇੰਦਗੀ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਇਥੇ ਹਰੀਜਨਾਂ ਦੀ ਬੈਟਰਮੈਂਟ ਵਾਸਤੇ ਕਿਹਾ ਗਿਆ ਹੈ ਜਿਹੜੀਆਂ ਹਰੀਜਨ ਕਾਲੋਨੀਜ਼ ਬਣੀਆਂ ਹਨ, ਉਨ੍ਹਾਂ ਦੀ ਹਾਲਤ ਜਾ ਕੇ ਵੇਖੋ, ਨਾ ਕੋਈ ਸੜਕ ਹੈ ਨਾ ਕੋਈ ਨਾਲੀ ਹੈ ਨਾ ਕੋਈ ਡਿਸਪੈਂਸਰੀ ਹੈ, ਜੇ ਕੋਈ ਹੈ ਤਾਂ 3–4 ਕਿਲੋਮੀਟਰ ਤੇ ਬਣੀਆਂ ਹਨ। ਪਰ ਸਰਕਾਰ ਨੇ ਇਸ ਬਜਟ ਵਿਚ ਇਸ ਵਾਸਤੇ ਕੋਈ ਇੰਤਜ਼ਾਮ ਨਹੀਂ ਕੀਤਾ। ਉਨ੍ਹਾਂ ਦੀ ਭਲਾਈ ਵਾਸਤੇ ਪੰਜਾਬ ਸਰਕਾਰ ਨੂੰ ਇਹ ਸਾਧਨ ਜ਼ਰੂਰ ਦੇਣੇ ਚਾਹੀਦੇ ਹਨ । ਹਰੀਜਨ ਧਰਮਸ਼ਾਲਾਵਾਂ ਵਾਸਤੇ ਵੀ ਇਥੇ ਗਲ ਆਈ ਹੈ ਇਨ੍ਹਾਂ ਨੇ ਕਿਹਾ ਸੀ ਕਿ ਹਰੀਜਨ ਧਰਮਸ਼ਾਲਾਵਾਂ ਵਾਸਤੇ ਬਰਤਨ ਖਰੀਦਣ ਵਾਸਤੇ ਪੈਸਾ ਰਖਿਆ ਗਿਆ ਹੈ। ਮੇਰੀ ਬੇਨਤੀ ਹੈ ਕਿ ਇਨ੍ਹਾਂ ਧਰਮਸ਼ਾਲਾਵਾਂ ਦੀ ਹਾਲਤ ਤਾਂ ਜਾ ਕੇ ਵੇਖੋ। ਉਹ ਸਭ ਟੁਟੀਆਂ ਪਈਆਂ ਹਨ, ਉਹ ਮੁਕੰਮਲ ਨਹੀਂ ਹਨ, ਕਈਆਂ ਦੀ ਮੁਰੰਮਤ ਹੋਣ ਵਾਲੀ ਹੈ। ਕਈਆਂ ਦੀਆਂ ਛੱਤਾਂ ਨਹੀਂ ਹਨ। ਇਸ ਲਈ ਜੇ ਉਹ ਧਰਮਸ਼ਾਲਾਵਾਂ ਮੁਕੰਮਲ ਨਹੀਂ ਹੋਣਗੀਆਂ ਤਾਂ ਉਨ੍ਹਾਂ ਨੂੰ ਬਰਤਨ ਦੇਣ ਦਾ ਕੀ ਫਾਇਦਾ ਹੋਵੇਗਾ। ਜਿਥੇ ਧਰਮਸ਼ਾਲਾਵਾਂ ਨਹੀਂ ਹਨ ਉਥੇ ਨਵੀਆਂ ਧਰਮਸ਼ਾਲਾਵਾਂ ਬਣਾਕੇ ਦਿੱਤੀਆਂ ਜਾਣ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਕੁਝ ਹਰੀਜਨਾਂ ਦੇ ਬੱਚਿਆਂ ਵਾਸਤੇ ਬੁਕਸ ਦੇਣ ਦਾ ਯਤਨ ਕੀਤਾ ਗਿਆ ਹੈ। ਮੇਰੇ ਹਰੀਜਨ ਮੈਂਬਰਾਂ ਨੂੰ ਉਨ੍ਹਾਂ ਦਾ ਪਤਾ ਹੈ। ਉਹ ਲੋਕ ਸਾਡੇ ਕੋਲ ਆਉਂਦੇ ਹਨ ਅਤੇ ਦਸਦੇ ਹਨ ਕਿ ਇਹ ਜਿਹੜੀਆਂ ਬੁਕਸ ਹਨ ਇਹ ਸਹੀ ਤਰੀਕੇ ਨਾਲ ਉਨ੍ਹਾਂ ਨੂੰ ਨਹੀਂ ਮਿਲਦੀਆਂ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਲਈ ਵੀ ਬਜਟ ਵਿਚ ਜ਼ਿਕਰ ਕਰਨਾ ਚਾਹੀਦਾ ਹੈ ਔਰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਪਰਸੋਂ ਇਥੇ ਸ੍ਰੀ ਰਾਮ ਲਾਲ, ਬੀ.ਜੇ.ਪੀ. ਦੇ ਮੈਂਬਰ ਨੇ ਵੀ ਹਰੀਜਨਾਂ ਦੇ ਬਾਰੇ ਕਿਹਾ ਸੀ। ਇਹ ਠੀਕ ਹੈ ਕਿ ਜਦੋਂ ਤਕ ਪਿੰਡਾਂ ਵਿਚ ਹਰੀਜਨਾਂ ਦੀ ਤਰੱਕੀ ਲਈ ਪੂਰੇ ਸੋਚ ਕੇ ਪ੍ਰੋਗਰਾਮ ਨਹੀਂ ਬਣਾਏ ਜਾਂਦੇ, ਇਤਨੇ ਤਕ ਉਨ੍ਹਾਂ ਦੀ ਤਰੱਕੀ ਨਹੀਂ ਹੋ ਸਕਦੀ। ਉਨ੍ਹਾਂ ਦੀਆਂ ਗਲੀਆਂ ਵਿਚ ਨਾ ਕੋਈ ਪੱਕੀ ਸੜਕ ਹੈ, ਨਾ ਕੋਈ ਨਾਲੀ ਹੈ, ਨਾ ਹੀ ਉਨ੍ਹਾਂ ਦੀ ਸਫਾਈ ਲਈ ਕੋਈ ਸਵੀਪਰ ਵਗੈਰਾ ਹੈ। ਇਸ ਪਾਸੇ ਵੀ ਪੰਜਾਬ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਇਕ ਬੇਨਤੀ ਮੈਂ ਹੋਰ ਕਰਾਂਗਾ ਪੀਲੇ ਕਾਰਡਾਂ ਦੇ ਮੁਤੱਲਕ। ਪੰਜਾਬ ਸਰਕਾਰ ਦੀ ਤਰਫੋਂ ਜੋ ਸਕੀਮ ਚਲਾਈ ਗਈ ਸੀ ਕਿ ਪੀਲੇ ਕਾਰਡਾਂ ਦੀ, ਇਸ ਸਕੀਮ ਨੂੰ ਰੀਵਿਊ ਕਰਨ ਦੀ ਲੋੜ ਹੈ। ਇਸ ਨਾਲ ਹਰੀਜਨਾਂ ਨੂੰ ਬੜੀ ਤਕਲੀਫ਼ ਆ ਰਹੀ ਹੈ। ਪੀਲੇ ਕਾਰਡ ਬਣਾਉਣ ਵਾਸਤੇ ਕਾਫੀ ਪੈਸੇ ਵਗੈਰਾ ਰਿਸ਼ਵਤ ਦੇ ਤੌਰ ਤੇ ਵੀ ਦੇਣੇ ਪੈਂਦੇ ਹਨ । ਮੇਰੀ ਬੇਨਤੀ ਹੈ ਕਿ ਇਹ ਸਕੀਮ ਇਸ ਤਰ੍ਹਾਂ ਦੀ ਬਣਾਈ ਜਾਵੇ ਕਿ ਸਾਰੇ ਹਰੀਜਨਾਂ ਨੂੰ ਇਹ ਪੀਲੇ ਕਾਰਡ ਮਿਲ ਜਾਣ ਉਨ੍ਹਾਂ ਤੇ ਹੋਰ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ। ਪੀਲੇ ਕਾਰਡ ਦੇ ਕਾਨੂੰਨ ਹਰੀਜਨਾਂ ਤੇ ਲਾਗੂ ਨਹੀਂ ਹੋਣੇ ਚਾਹੀਦੇ। ਉਨ੍ਹਾਂ ਦਾ ਸਿਰਫ਼ ਇਹ ਵੇਖਣਾ ਚਾਹੀਦਾ ਹੈ ਕਿ ਉਹ ਹਰੀਜਨ ਹਨ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਸ ਤੋਂ ਇੰਜ ਲਗਦਾ ਹੈ ਕਿ ਜਿਵੇਂ ਕਿਸੇ ਬਹੁਤ ਵਡੇ ਕਾਰਖਾਨੇਦਾਰ ਦਾ ਬਣਾਇਆ ਹੋਇਆ ਹੈ। ਮੈਂ ਪਿਛਲੇ ਸਾਲਾਂ ਦੀਆਂ ਕਈ ਬਜਟ ਸਪੀਚਾਂ ਵੇਖੀਆਂ ਹਨ। ਬਜਟ ਦੀ ਹਰ ਇਕ ਆਈਟਮ ਤੇ ਇਹ ਵਿਚਾਰ ਕੀਤਾ ਜਾਂਦਾ ਹੈ ਕਿ ਫਲਾਣੀ ਸਕੀਮ ਤੇ ਪਿਛਲੇ ਸਾਲ ਐਨਾ ਪੈਸਾ ਖਰਚਿਆ ਗਿਆ ਸੀ ਔਰ ਐਤਕੀ ਐਨਾ ਖਰਚਾ ਕਰਨਾ ਹੈ। ਪਰ ਇਸ ਬਜਟ ਵਿਚ ਇਸ ਤਰ੍ਹਾਂ ਦਾ ਕੋਈ ਜ਼ਿਕਰ ਨਹੀਂ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇ ਕੇ ਇਸ ਬਜਟ ਨੂੰ ਠੀਕ ਕਰਨਾ ਚਾਹੀਦਾ ਹੈ।

ਪੰਜਾਬ ਵਿਚ ਜੋ ਹਾਲਾਤ ਹਨ ਉਹ ਤਾਂ ਸਭ ਨੂੰ ਪਤਾ ਹੈ। 1982 ਤੋਂ ਇਹ ਹਾਲਾਤ ਚਲ ਰਹੇ ਹਨ। ਜਿਹੜੇ ਬਾਹਰ ਦੇ ਵਪਾਰੀ ਹਨ ਉਹ ਆਪਣਾ ਪੈਸਾ ਪੰਜਾਬ ਵਿਚ ਆ ਕੇ ਖਰਚਣ ਨੂੰ ਬਿਲਕੁਲ ਤਿਆਰ ਨਹੀਂ ਹਨ। ਇਸ ਕਰਕੇ ਇਹ ਤਰੱਕੀ ਨਹੀਂ ਹੋ ਰਹੀ। ਮੇਰੀ ਬੇਨਤੀ ਹੈ ਕਿ ਪੰਜਾਬ ਦੀ ਆਰਥਕ ਹਾਲਤ ਨੂੰ ਸੁਧਾਰਣ ਲਈ ਪੰਜਾਬ ਦੀ ਇੰਡਸਟਰੀ ਔਰ ਦਸਤਕਾਰੀ ਨੂੰ ਉਤ-ਸ਼ਾਹ ਦੇਣਾ ਚਾਹੀਦਾ ਹੈ ਔਰ ਇਸ ਵਾਸਤੇ ਸਰਕਾਰ ਨੂੰ ਪੂਰਾ ਸਹਿਯੋਗ ਦੇਣਾ ਚਾਹੀਦਾ ਹੈ ਔਰ ਪੂਰਾ ਹੱਥ ਵੰਡਾਉਣਾ ਚਾਹੀਦਾ ਹੈ।

ਕੁਝ ਸਾਥੀਆਂ ਨੇ ਇਥੋਂ ਦੇ ਹਾਲਾਤ ਦਾ ਜ਼ਿਕਰ ਵੀ ਕੀਤਾ ਹੈ। ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ 1982 ਤੋਂ ਇਹ ਇਕ ਦੂਜੇ ਨੂੰ ਉਲਾਂਭੇ ਦਿੰਦੇ ਰਹੇ ਹਨ ਹੋਰ ਕੁਝ ਨਹੀਂ ਕਰ ਸਕਦੇ। ਮੇਰੀ ਬੇਨਤੀ ਹੈ ਕਿ ਹੁਣ ਇਨ੍ਹਾਂ ਗੱਲਾਂ ਦਾ ਭੋਗ ਪਾਉਣਾ ਚਾਹੀਦਾ ਹੈ। ਔਰ ਇਹ ਹਾਲਾਤ ਕਿਸ ਤਰ੍ਹਾਂ ਖਤਮ ਹੋ ਸਕਦੇ ਹਨ ਇਸ ਤੇ ਸੋਚ ਵਿਚਾਰ ਕਰਨੀ ਚਾਹੀਦੀ ਹੈ। ਯੂ.ਪੀ. ਦੀਆਂ ਅਖਬਾਰਾਂ ਵਿਚ ਵੀ ਆਇਆ ਹੈ ਕਿ ਇਹ ਹਾਊਸ ਸਟੇਟ ਦੀ ਇਕ ਬਹੁਤ ਵੱਡੀ ਪੰਚਾਇਤ ਹੈ ਔਰ ਮੁੱਖ ਮੰਤਰੀ ਇਸ ਦੇ ਮੁਖੀਆ ਹਨ। ਇਸ ਨੂੰ ਚਲਾਉਣ ਵਾਸਤੇ ਸਪੀਕਰ ਹੁੰਦੇ ਹਨ। ਇਥੇ ਅਸੀਂ ਬੋਲਦੇ ਹਾਂ ਕਿ ਐਨਾ ਖਰਚਾ ਹੁੰਦਾ ਹੈ, ਮੇਰੀ ਬੇਨਤੀ ਹੈ ਕਿ ਸਾਨੂੰ ਇਕੱਠੇ ਬੈਠ ਕੇ ਕੋਈ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ ਜਿਸ ਨਾਲ ਲੋਕਾਂ ਦੀ ਭਲਾਈ ਹੋਵੇ, ਪੰਜਾਬ ਦੀ ਭਲਾਈ ਹੋਵੇ। ਪਿਛਲੀਆਂ ਗਲਾਂ ਸਾਰੀਆਂ ਭੁਲ ਕੇ, ਉਨ੍ਹਾਂ ਦਾ ਭੋਗ ਪਾ ਕੇ ਹੁਣ ਪੰਜਾਬ ਦੀ ਭਲਾਈ ਦੇ ਕੰਮ ਕਰਨੇ ਚਾਹੀਦੇ ਹਨ। (ਵਿਘਨ) (ਟਰੈਜ਼ਰੀ ਬੈਂਚਾਂ ਵਲੋਂ ਇਕ ਆਵਾਜ਼ : ਆਪਣੇ ਮੈਂਬਰਾਂ ਨੂੰ ਸਮਝਾਓ।) ਮੈਂ ਤਾਂ ਸਭ ਨੂੰ ਕਹਿ ਰਿਹਾ ਹਾਂ। ਜੇ ਤੁਸੀਂ ਨਹੀਂ ਕਰੋਗੇ ਤਾਂ ਤੁਸੀਂ ਵੀ ਇਧਰਲੇ ਬੈਂਚਾਂ ਤੇ ਆ ਜਾਓਗੇ। ਕੁਝ ਛੱਡ ਦਿਓ, ਕੁਝ ਮੁਆਫ਼ ਕਰ ਦਿਓ ਔਰ ਪੰਜਾਬ ਦੀ ਭਲਾਈ ਵਾਸਤੇ ਕੰਮ ਕਰੋ। ਅੱਗੇ ਹੀ ਪੰਜਾਬ ਨੂੰ ਬਹੁਤ ਖਰਾਬ ਕੀਤਾ ਗਿਆ ਹੈ। ਕਦੇ ਸੱਚਰ ਫਾਰਮੂਲਾ ਬਣ ਗਿਆ, ਕਦੇ ਹਿੰਦੀ ਰੀਜਨ ਬਣ ਗਿਆ, ਕਦੇ ਪੰਜਾਬੀ ਰੀਜਨ ਬਣ ਗਿਆ ਔਰ ਕਦੇ ਕੋਈ ਹੋਰ ਕਮਿਸ਼ਨ ਬਣਦਾ ਰਿਹਾ। ਪਰ ਇਸ ਨਾਲ ਹਾਲਾਤ ਨਹੀਂ ਸੁਧਰੇ ਮੇਰੀ ਬੇਨਤੀ ਹੈ ਕਿ ਸਾਨੂੰ ਸਭ ਨੂੰ ਮਿਲ ਕੇ ਪੰਜਾਬ ਦੀ ਭਲਾਈ ਦੀ ਗੱਲ ਕਰਨੀ ਚਾਹੀਦੀ ਹੈ ਔਰ ਪੰਜਾਬ ਦੀ ਬਿਹਤਰੀ ਦਾ ਪੂਰਾ ਧਿਆਨ ਦੇਣਾ ਚਾਹੀਦਾ ਹੈ। ਕੁਝ ਮੈਂਬਰ ਇਥੇ ਬੋਲਦੇ ਹਨ ਕਿ ਸੈਂਟਰ ਨੇ ਪੰਜਾਬ ਵਾਸਤੇ ਕਝ ਨਹੀਂ ਕੀਤਾ। ਸੈਂਟਰ ਨੇ ਜੋ ਕੁਝ ਕੀਤਾ ਹੈ ਉਹ ਤੁਹਾਡੇ ਸਾਹਮਣੇ ਹੈ। ਇਸ ਕਰਕੇ ਅਖੀਰ ਵਿਚ ਮੈਂ ਬੇਨਤੀ ਕਰਾਂਗਾ ਕਿ ਸਾਰੀਆਂ ਗੱਲਾਂ ਨੂੰ ਭੁਲ ਕੇ ਜਾਂ ਇਕ ਦੂਜੇ ਨੂੰ ਮੁਆਫ਼ ਕਰਕੇ ਪੰਜਾਬ ਦੀ ਭਲਾਈ ਦਾ ਕੰਮ ਕਰਨਾ ਚਾਹੀਦਾ ਹੈ। ਜੈ ਹਿੰਦ।

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ** (ਡਕਾਲਾ) : ਡਿਪਟੀ ਸਪੀਕਰ ਸਾਹਿਬ, ਹਾਊਸ ਵਿਚ ਜੋ ਬਜਟ ਪੇਸ਼ ਹੋਇਆ ਹੈ ਉਸ ਦੀ ਪ੍ਰਸ਼ੰਸਾ ਲਈ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ। ਮੌਜੂਦਾ ਬਜਟ ਜੋ

[ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ]

ਪੇਸ਼ ਕੀਤਾ ਗਿਆ ਹੈ ਔਰ ਜੋ ਮਾਨਯੋਗ ਵਿੱਤ ਮੰਤਰੀ ਜੀ ਨੇ ਆਪਣੀ ਸੂਝ ਬੂਝ ਨਾਲ ਆਪਣੀ ਸਪੀਚ ਵਿਚ ਪੰਜਾਬ ਦੀ ਆਰਥਕ ਦਸ਼ਾ ਦਾ ਵਰਨਣ ਕੀਤਾ ਹੈ ਉਸ ਦੀ ਪ੍ਰਸ਼ੰਸਾ ਕੀਤੇ ਬਗੈਰ ਮੈਂ ਨਹੀਂ ਰਹਿ ਸਕਦਾ। ਇਸ ਮੌਜੂਦਾ ਬਜਟ ਵਿਚ ਪੰਜਾਬ ਦੀ ਖੁਸ਼ਹਾਲੀ ਲਈ, ਪੰਜਾਬ ਦੀ ਤਰੱਕੀ ਲਈ ਜੋ ਸਕੀਮਾਂ ਇਹ ਲੈ ਕੇ ਆਏ ਹਨ ਉਹ ਸਕੀਮਾਂ ਮਹਾਨ ਸ਼ਹੀਦ ਸੰਤ ਲੌਂਗੋਵਾਲ ਦੀਆਂ ਤਿਆਰ ਕੀਤੀਆਂ ਹੋਈਆਂ ਸਨ। ਮੈਂ ਕਹਿਣਾ ਚਾਹਵਾਂਗਾ ਕਿ ਬਰਨਾਲਾ ਸਾਹਿਬ ਨੇ ਜਦੋਂ ਦਾ ਰਾਜ ਭਾਗ ਸੰਭਾਲਿਆ ਹੈ ਉਸ ਵੇਲੇ ਪੰਜਾਬ ਦੇ ਹਾਲਾਤ ਕੀ ਸਨ ਅੱਜ ਉਸ ਸਮੇਂ ਨਾਲ ਪੰਜਾਬ ਦੀ ਕਿੰਨੀ ਤਰੱਕੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਕਿਸ ਤਰੀਕੇ ਨਾਲ ਪੰਜਾਬ ਬਰਬਾਦ ਹੋਇਆ ਸੀ। ਕਾਂਗਰਸ ਦੀ ਸਰਕਾਰ ਵੇਲੇ ਨਾ ਕੋਈ ਪਿੰਡਾਂ ਦੇ ਸਕੂਲ ਅਪਗਰੇਡ ਕੀਤੇ ਗਏ ਸਨ ਅਤੇ ਨਾ ਹੀ ਪਿੰਡਾਂ ਦੇ ਵਿਚ ਸੜਕਾਂ ਬਣਾਈਆਂ ਗਈਆਂ ਸਨ ਅਤੇ ਨਾ ਹੀ ਪਿੰਡਾਂ ਦੇ ਵਿਚ ਹਸਪਤਾਲ ਖੋਲ੍ਹੇ ਗਏ ਅਤੇ ਪੰਜਾਬ ਦੀ ਤਬਾਹੀ ਅਤੇ ਬਰਬਾਦੀ ਇਨ੍ਹਾਂ ਕਾਂਗਰਸੀਆਂ ਦੇ ਹਥੋਂ ਹੋਈ। ਇਨ੍ਹਾਂ ਦੀ ਗੱਲ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਇਕ ਲਿਖਾਰੀ ਨੇ ਲਿਖਿਆ ਹੈ ਕਿ ਇਕ ਖੂਬਸਰਤ ਔਰਤ ਦਾ ਵਿਆਹ ਇਕ ਡਰਪੋਕ ਆਦਮੀ ਦੇ ਨਾਲ ਹੋ ਜਾਵੇ ਅਤੇ ਰਸਤੇ ਦੇ ਵਿਚ ਜਾਂਦੇ ਹੋਏ ਉਸ ਨੂੰ ਡਾਕੂ ਪਕੜ ਲੈਣ ਅਤੇ ਉਹ ਉਸ ਖੂਬਸੂਰਤ ਔਰਤ ਦੇ ਗਹਿਣੇ ਉਤਾਰ ਲੈਣ ਅਤੇ ਡਰਪੋਕ ਆਦਮੀ ਕੁਝ ਨਾ ਕਰੇ ਅਤੇ ਉਹ ਬਾਦ ਵਿਚ ਔਰਤ ਨੂੰ ਗਹਿਣੇ ਲੈਣ ਤੋਂ ਬਾਦ ਛੱਡ ਦੇਣ। ਇਨ੍ਹਾਂ ਦੀ ਹਾਲਤ ਬਿਲਕੁਲ ਡਰਪੋਕ ਪਤੀ ਵਰਗੀ ਹੈ ਜਿਸ ਦੇ ਨਾਲ ਪੰਜਾਬ ਦੇ ਸਾਰੇ ਲੋਕਾਂ ਨੂੰ ਇਨ੍ਹਾਂ ਉਤੇ ਨਿਰਾਸ਼ਾ ਹੋਈ ਹੈ। ਭਾਵੇਂ ਇਹ ਰਾਜਨੀਤਕ ਸੰਕਟ ਹੈ ਅਤੇ ਇਸ ਨੂੰ ਰਾਜਨੀਤਕ ਤੌਰ ਤੇ ਹੱਲ ਕਰਨਾ ਚਾਹੀਦਾ ਹੈ ਚਾਹੇ ਉਸ ਵੇਲੇ ਦੀ ਕਾਂਗਰਸ ਸਰਕਾਰ ਕੁਝ ਨਹੀਂ ਕਰ ਸਕੀ ਹੈ। ਕਾਂਗਰਸ ਸਰਕਾਰ ਨੇ ਆਪਣੇ ਤਾਕਤ ਦੇ ਨਸ਼ੇ ਵਿਚ ਪੰਜਾਬ ਦੇ ਨੌਜਵਾਨਾਂ ਨੂੰ ਦਬਾਉਣ ਦੀ ਬੜੀ ਕੋਸ਼ਿਸ਼ ਕੀਤੀ ਅਤੇ ਇਸੇ ਕੋਸ਼ਿਸ਼ ਵਿਚ ਪੰਜਾਬ ਨੂੰ ਤਬਾਹ ਅਤੇ ਬਰਬਾਦ ਕਰ ਦਿੱਤਾ ਹੈ ਪਰ ਸਾਡੇ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਬੜੀ ਹੌਸਲਾ ਅਫਜ਼ਾਈ ਵਿਖਾਈ ਅਤੇ ਦਲੇਰੀ ਨਾਲ ਇਸ ਸਾਰੇ ਹਾਲਾਤ ਉਤੇ ਨਜ਼ਰ ਰੱਖੀ ਅਤੇ ਅੱਛੇ ਕਦਮ ਚੁੱਕੇ ਤਾਕਿ ਪੰਜਾਬ ਵਿਚ ਹਾਲਾਤ ਠੀਕ ਹੋ ਸਕਣ। ਇਹ ਸਾਡੇ ਸੰਤ ਜੀ ਨੂੰ ਵੱਖਵਾਦ ਅੱਤਵਾਦ ਅਤੇ ਦੇਸ਼ ਧ੍ਰੋਹੀ ਕਹਿੰਦੇ ਹਨ ਪਰ ਉਨ੍ਹਾਂ ਨੇ ਦੇਸ਼ ਦੀ ਅਖੰਡਤਾ ਦੇ ਲਈ ਦੇਸ਼ ਦੀ ਏਕਤਾ ਲਈ ਆਪਣੀ ਸ਼ਹਾਦਤ ਦਿੱਤੀ ਤਾਕਿ ਪੰਜਾਬ ਵਿਚ ਸ਼ਾਂਤੀ ਹੋਵੇ ਅਤੇ ਖੁਸ਼ਹਾਲੀ ਹੋਵੇ। ਇਸ ਸ਼ਹਾਦਤ ਦੇ ਸਿੱਟੇ ਵਜੋਂ ਸ਼੍ਰੋਮਣੀ ਅਕਾਲੀ ਦਲ ਦੇ ਲੋਕਾਂ ਨੂੰ ਪੰਜਾਬ ਦੀ ਜਨਤਾ ਨੇ ਭਾਰੀ ਗਿਣਤੀ ਦੇ ਵਿਚ ਵੋਟਾਂ ਪਾਈਆਂ ਅਤੇ ਇਥੇ ਭਾਰੀ ਗਿਣਤੀ ਦੇ ਵਿਚ ਭੇਜਿਆ ਹੈ ਅਤੇ ਰਾਜ ਭਾਗ ਸੰਭਾਲਣ ਦਾ ਅਧਿਕਾਰ ਦਿੱਤਾ ਹੈ ਅਤੇ ਹੁਣ ਮੌਜੂਦਾ ਸਰਕਾਰ ਦਾ ਵੀ ਫ਼ਰਜ਼ ਬਣਦਾ ਹੈ ਕਿ ਉਹ ਪੰਜਾਬ ਵਿਚ ਸ਼ਾਂਤੀ ਅਤੇ ਅਮਨ ਕਾਇਮ ਕਰੇ ਅਤੇ ਇਸ ਵੱਲ ਕਦਮ ਚੁਕੇ। ਸਾਡੀ ਪਾਰਟੀ ਦੀ ਸਰਕਾਰ ਨੇ ਮੌਜੂਦਾ ਬਜਟ ਦੇ ਵਿਚ 6 ਕਰੋੜ ਰੁਪਏ ਦੀਆਂ ਰਿਆਇਤਾਂ ਦਾ ਐਲਾਨ ਕੀਤਾ ਹੈ ਅਤੇ ਬਿਜਲੀ ਕੁਨੈਕਸ਼ਨਾਂ ਦੇ ਵਿਚ ਸਰਕਾਰ ਨੇ ਪਰ ਹਾਰਸ ਪਾਵਰ ਇਕ ਰੁਪਏ ਦੀ ਰਿਆਇਤ ਕਿਸਾਨਾਂ ਨੂੰ ਦਿੱਤੀ ਹੈ ਤਾਂਕਿ ਕਿਸਾਨਾਂ ਦੀ ਮਦਦ ਹੋ ਸਕੇ ਅਤੇ ਸਾਡੀ ਸਰਕਾਰ ਕਿਸਾਨਾਂ ਦੀ ਸਹਾਇਤਾ ਹਮੇਸ਼ਾਂ ਕਰਦੀ ਰਹਿੰਦੀ ਹੈ ਪਰ ਫੇਰ ਵੀ ਇਥੇ ਹਾਊਸ ਦੇ ਕਾਂਗਰਸੀ ਭਰਾ ਅਖਬਾਰਾਂ ਇਥੇ ਵਿਖਾ ਵਿਖਾ ਕੇ ਰੌਲਾ ਪਾਉਂਦੇ ਹਨ ਕਿ ਅਕਾਲੀ ਪਾਰਟੀ ਦੀ ਸਰਕਾਰ ਨੇ ਕਿਸਾਨਾਂ ਦੇ ਨਾਲ ਧੱਕਾ ਕੀਤਾ ਹੈ ਅਤੇ ਕਾਫੀ ਟੈਕਸ ਕਿਸਾਨਾਂ ਉਤੇ ਲਗਾ ਦਿੱਤੇ ਹਨ। ਇਨ੍ਹਾਂ ਨੂੰ ਸਾਡੀ ਸਰਕਾਰ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਪਰ ਇਹ ਕਦੇ ਵਾਕ ਆਊਟ ਕਰਦੇ ਹਨ ਅਤੇ ਕਦੇ ਪ੍ਰੋਟੈਸਟ ਕਰਦੇ ਹਨ ਅਤੇ ਆਪਣਾ ਹਾਊਸ ਦੇ

ਵਿਚ ਰੌਲਾ ਪਾਈ ਜਾਂਦੇ ਹਨ ਅਤੇ ਇਥੋਂ ਤੱਕ ਕਿ ਭਲਾਈ ਦੀਆਂ ਸਕੀਮਾਂ ਉਤੇ ਵੀ ਰੌਲਾ ਪਾਈ ਜਾਂਦੇ ਹਨ। ਇਹ ਆਪਣੇ ਬਾਪੂ ਮਹਾਤਮਾ ਗਾਂਧੀ ਦੀ ਵੀ ਗੱਲ ਨਹੀਂ ਮੰਨਦੇ ਹਨ। ਇਹ ਖੱਦਰ ਪੋਸ਼ ਖੱਦਰ ਤਾਂ ਪਾਉਂਦੇ ਹਨ ਪਰ ਉਨ੍ਹਾਂ ਦੀਆਂ ਗੱਲਾਂ ਉਤੇ ਨਹੀਂ ਚਲਦੇ ਹਨ। ਮਹਾਤਮਾ ਗਾਂਧੀ ਖੁਦ ਕਿਹਾ ਕਰਦੇ ਸਨ ਕਿ ਪਿੰਡਾਂ ਦੇ ਵਿਚ ਗਰੀਬੀ ਬਹੁਤ ਹੈ ਅਤੇ ਉਸ ਦਾ ਸੁਧਾਰ ਸ਼ਹਿਰਾਂ ਦੇ ਵਾਂਗ ਕਰਨਾ ਚਾਹੀਦਾ ਹੈ ਅਤੇ ਤਰੱਕੀ ਕਰਨੀ ਚਾਹੀਦੀ ਹੈ ਅਤੇ ਇਨ੍ਹਾਂ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਕਿ ਉਹ ਆਪਣੇ ਆਪ ਨੂੰ ਸ਼ਹਿਰੀਆਂ ਦੇ ਵਾਂਗ ਸਮਝਣ ਅਤੇ ਤਰੱਕੀ ਕਰ ਸਕਣ। ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਾਡੀ ਸਰਕਾਰ ਨੇ ਫੋਕਲ ਪੁਆਇੰਟਸ ਦੀ ਪਾਲਿਸੀ ਨੂੰ ਦੁਬਾਰਾ ਰੀਵਾਈਵ ਕੀਤਾ ਹੈ। । ਜਿਹੜੀ ਕਾਂਗਰਸ ਦੀ ਸਰਕਾਰ ਨੇ ਫੋਕਲ ਪੁਆਇੰਟ ਦੀ ਪਾਲਿਸੀ ਨੂੰ ਬੰਦ ਕਰ ਦਿੱਤਾ ਸੀ। ਇਸ ਸਕੀਮ ਨਾਲ ਪਿੰਡਾਂ ਦੇ ਵਿਚ ਸੁਧਾਰ ਹੋਵੇਗਾ ਅਤੇ ਇੰਡਸਟਰੀ ਮਿਲੇਗੀ, ਹਸਪਤਾਲ, ਸਕੂਲ ਅਤੇ ਸੜਕਾਂ ਅਤੇ ਬੈਂਕਾਂ ਦੀ ਫੈਸਿਲਟੀਜ਼ ਮਿਲਣਗੀਆਂ। ਮੇਰੀ ਸਰਕਾਰ ਇਸ ਪਾਲਿਸੀ ਨੂੰ ਦੁਬਾਰਾ ਰੀਵਾਈਵ ਕਰਨ ਦੇ ਲਈ ਪ੍ਰਸ਼ੰਸਾ ਦੀ ਪਾਤਰ ਹੈ ਅਤੇ ਸਰਕਾਰ ਨੂੰ ਇਸ ਉਤੇ ਖੁਲ ਦਿੱਲੀ ਦੇ ਨਾਲ ਖਰਚ ਕਰਨਾ ਚਾਹੀਦਾ ਹੈ ਤਾਂਕਿ ਪਿੰਡਾਂ ਦੀ ਨੁਹਾਰ ਬਦਲ ਸਕੇ। ਇਹ ਕਾਂਗਰਸੀ ਆਪਣੇ ਬਾਪ ਦੇ ਕਦਮਾਂ ਤੇ ਨਹੀਂ ਚਲ ਸਕਦੇ ਪਰ ਇਹ ਖਦਰ ਪਾ ਸਕਦੇ ਹਨ। ਪੰਜਾਬ ਦੇ ਵਿਚ ਪਿੰਡਾਂ ਦੀ ਤਰੱਕੀ ਲਈ ਸ਼ਹਿਰਾਂ ਵਰਗੇ ਹਾਲਾਤ ਪੈਦਾ ਕਰਨ ਦੀ ਲੋੜ ਹੈ ਅਤੇ ਤਰੱਕੀ ਕਰਨ ਦੀ ਲੋੜ ਹੈ ਅਤੇ ਸਹੂਲਤਾਂ ਸ਼ਹਿਰਾਂ ਵਰਗੀਆਂ ਦੇਣੀਆਂ ਚਾਹੀਦੀਆਂ ਹਨ ਅਤੇ ਤਰੱਕੀ ਕਰਕੇ ਪਿੰਡਾਂ ਦੇ ਵਿਚ ਸਵਰਗ ਬਣਾਉਣਾ ਚਾਹੀਦਾ ਹੈ ਤਾਕਿ ਪਿੰਡਾਂ ਦੇ ਲੋਕ ਸ਼ਹਿਰਾਂ ਨੂੰ ਨਾ ਜਾਣ। ਕਾਂਗਰਸ ਪਾਰਟੀ ਵਾਲੇ ਕਹਿੰਦੇ ਹਨ ਕਿ ਸਾਡੀ ਪਾਰਟੀ ਨੇ ਕਿਸਾਨਾਂ ਦੇ ਵਾਸਤੇ ਕੁਝ ਨਹੀਂ ਕੀਤਾ ਹੈ। ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ। ਕਾਂਗਰਸੀ ਪੰਜਾਬ ਦੇ ਕਿਸਾਨਾਂ ਨੂੰ ਲੁਟ ਰਹੇ ਸਨ ਅਤੇ ਉਨ੍ਹਾਂ ਨੂੰ ਡਾਕੂਆਂ ਵਾਂਗ ਲੁਟ ਕੇ ਲੈ ਜਾਂਦੇ ਸਨ ਅਤੇ ਇਹ 26 ਕਰੋੜ ਰੁਪਿਆ ਪੰਜਾਬ ਦੇ ਕਿਸਾਨਾਂ ਤੋਂ ਲੁਟਦੇ ਸਨ।

**ਪੰਡਿਤ ਸਰਵਣ ਰਾਮ** ਮਨਸੋਵਾਲੀਆ: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਚੰਦੂਮਾਜਰਾ ਇਹ ਵੀ ਦੱਸ ਦੇਣ ਕਿ ਮੇਰੀ ਪਾਰਟੀ ਦੀ ਸਰਕਾਰ ਨੇ ਕਿਸਾਨਾਂ ਉਤੇ ਡੀਜ਼ਲ ਤੇ 7% ਵਾਧਾ ਕੀਤਾ ਹੈ ਅਤੇ ਗਰੀਬ ਕਿਸਾਨ ਉਤੇ ਹੋਰ ਖਰਚਾ ਪਾਇਆ ਹੈ। ਕੀ ਇਹ ਆਪਣੀ ਸਪੀਚ ਵਿਚ ਇਹ ਵੀ ਕਹਿਣਗੇ ?

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਨੂੰ ਲੁਟਿਆ ਹੈ ਅਤੇ 26 ਕਰੋੜ ਰੁਪਿਆ ਪੰਜਾਬ ਦੇ ਕਿਸਾਨਾਂ ਦੀਆਂ ਜੇਬਾਂ ਵਿਚੋਂ ਲੁਟਿਆ ਜਿਸ ਨੂੰ ਮੌਜੂਦਾ ਸਰਕਾਰ ਪਸੰਦ ਨਹੀਂ ਕਰਦੀ ਹੈ ਅਤੇ ਇਹ ਮਾਰਕਿਟ ਸੈਸ ਵਿਚ ਸਰਕਾਰ ਨੇ ਰਿਆਇਤ ਕਿਸਾਨਾਂ ਨੂੰ ਦਿੱਤੀ ਹੈ ਜਿਹੜਾ ਸੈਸ ਪਿਛਲੀ ਸਰਕਾਰ ਲਗਾ ਗਈ ਸੀ।

ਇਸ ਦੇ ਨਾਲ ਹੀ ਹਰੀਜਨ ਭਰਾਵਾਂ ਦੇ ਨਾਲ ਵੀ ਇਹ ਵਿਤਕਰਾ ਕਰਦੇ ਰਹੇ ਹਨ ਉਨ੍ਹਾਂ ਦੇ ਲਈ ਜ਼ਾਤ ਪਾਤ ਤੋਂ ਬਗੈਰ ਫ਼ਰਕ ਦੇ ਅਤੇ ਬਰਾਦਰੀ ਦੇ ਲਈ ਸਹਾਇਤਾ ਸਰਕਾਰ ਵਲੋਂ ਕੀਤੀ ਗਈ ਹੈ। ਇਨ੍ਹਾਂ ਭਰਾਵਾਂ ਨੂੰ ਪਹਿਲੇ ਇਹ ਕਾਂਗਰਸੀ ਪੈਸਿਆਂ ਦਾ ਲਾਲਚ ਦੇ ਕੇ ਵੋਟਾਂ ਲੈਂਦੇ ਰਹੇ ਹਨ ਅਤੇ ਰਾਜ ਕਰਦੇ ਰਹੇ ਹਨ ਅਤੇ ਹੁਣ ਇਹ ਲੋਕ ਸਮਝਣਗੇ ਕਿ ਸਾਡੀ ਰਾਖੀ ਇਨ੍ਹਾਂ ਕਾਂਗਰਸੀਆਂ ਨੇ ਨਹੀਂ ਕਰਨੀ ਹੈ ਅਤੇ ਅਕਾਲੀ ਪਾਰਟੀ ਨੂੰ ਜਿਸ ਕਰਕੇ ਉਨ੍ਹਾਂ ਨੇ ਵੋਟਾਂ ਪਾਈਆਂ ਹਨ ਅਤੇ ਰਾਜ ਭਾਗ ਦਾ ਮਾਲਿਕ ਬਣਾਇਆ ਹੈ ਅਤੇ ਉਨ੍ਹਾਂ ਦੇ ਲਈ ਮੇਰੀ ਸਰਕਾਰ ਨੇ ਪਿੰਡਾਂ ਦੇ ਵਿਚ

[ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ]

ਧਰਮਸ਼ਾਲਾਵਾਂ ਬਣਾ ਕੇ ਦਿੱਤੀਆਂ ਹਨ ਅਤੇ ਇਸ ਧਰਮਸ਼ਾਲਾਂ ਦੀ ਗਰਾਂਟ 10 ਹਜ਼ਾਰ ਤੋਂ ਵਧਾ ਕੇ 15 ਹਜ਼ਾਰ ਰੁਪਿਆ ਕਰ ਦਿੱਤੀ ਗਈ ਹੈ ਅਤੇ ਉਨ੍ਹਾਂ ਦੀ ਬਰਾਦਰੀ ਦੇ ਵਿਆਹ ਸ਼ਾਦੀਆਂ ਦੇ ਲਈ ਜਿਹੜੇ ਬਰਤਨਾਂ ਦੀ ਲੋੜ ਪੈਂਦੀ ਸੀ ਉਸ ਦੇ ਲਈ ਸਰਕਾਰ ਨੇ 2 ਹਜ਼ਾਰ ਰੁਪਿਆ ਰਖਿਆ ਹੈ। ਜਿਸ ਦੇ ਲਈ ਮੇਰੀ ਸਰਕਾਰ ਪ੍ਰਸ਼ੰਸਾ ਦੀ ਪਾਤਰ ਹੈ ਅਤੇ ਸੈਂਟਰ ਨੇ ਸਾਡਾ ਭਲਾਈ ਦੀਆਂ ਸਕੀਮਾਂ ਦੇ ਵਿਚ ਕੋਈ ਸਾਥ ਨਹੀਂ ਦਿੱਤਾ ਹੈ ਅਤੇ ਇਹ ਕਾਂਗਰਸੀ ਹਰੀਜਨਾਂ ਨੂੰ ਵੀ ਲੁੱਟਦੇ ਰਹੇ ਹਨ। ਇਸ ਦੇ ਨਾਲ ਹੀ ਜਿਹੜੀਆਂ ਬੇ-ਸਹਾਰਾ ਔਰਤਾਂ ਹੋ ਗਈਆਂ ਸਨ ਅਤੇ ਨਵੰਬਰ ਰਾਇਟਸ ਦੇ ਵਿਚ ਵਿਧਵਾ ਹੋ ਗਈਆਂ ਸਨ ਅਤੇ ਜਿਨ੍ਹਾਂ ਦਾ ਨੁਕਸਾਨ ਹੋਇਆ ਸੀ ਉਨ੍ਹਾਂ ਲੋਕਾਂ ਨੂੰ ਫਿਰ ਰੀਹੈਬਿਲੀਟੇਟ ਕਰਨ ਲਈ ਸਰਕਾਰ ਨੇ ਉਨ੍ਹਾਂ ਨੂੰ ਲੱਖਾਂ ਰੁਪਏ ਦੀ ਸਹਾਇਤਾ ਦਿੱਤੀ ਹੈ ਅਤੇ ਉਨ੍ਹਾਂ ਨੂੰ ਪੈਨਸ਼ਨ ਵਗੈਰਾ ਵੀ ਦਿੱਤੀ ਹੈ ਜਿਨ੍ਹਾਂ ਦਾ ਕੋਈ ਆਸਰਾ ਨਹੀਂ ਰਿਹਾ ਹੈ ਅਤੇ ਮਕਾਨ ਵੀ ਦੇ ਰਹੇ ਹਾਂ। ਇਸ ਦੇ ਲਈ ਮੇਰੀ ਸਰਕਾਰ ਪ੍ਰਸ਼ੰਸਾ ਦੀ ਪਾਤਰ ਹੈ ਅਤੇ ਹੋਰ ਵੀ ਸਾਡੀ ਸਰਕਾਰ ਇਨ੍ਹਾਂ ਦੀ ਮਦਦ ਵਾਸਤੇ ਕਰ ਰਹੀ ਹੈ ਪਰ ਸਾਨੂੰ ਇਸ ਕੰਮ ਵਿਚ ਸੈਂਟਰ ਦੀ ਸਰਕਾਰ ਤੋਂ ਕੋਈ ਮਦਦ ਨਹੀਂ ਮਿਲੀ ਹੈ। ਇਸ ਤੋਂ ਵੱਡੀ ਗਲ ਮੇਰੀ ਸਰਕਾਰ ਦੇ ਲਈ ਕੀ ਹੋ ਸਕਦੀ ਸੀ ਅਤੇ ਜਿਹੜਾ ਵਚਨ ਇਲੈਕ-ਸ਼ਨਾਂ ਦੇ ਦੌਰਾਨ ਦਿੱਤਾ ਸੀ ਉਸ ਨੂੰ ਪੂਰਾ ਕੀਤਾ ਹੈ। ਦਰਬਾਰਾ ਸਿੰਘ ਦੀ ਸਰਕਾਰ ਵੇਲੇ ਸਿੱਖਾਂ ਦੇ ਨਾਲ ਵਧੀਕੀਆਂ ਹੁੰਦੀਆਂ ਰਹੀਆਂ ਹਨ ਅਤੇ ਕਿਸ ਤਰੀਕੇ ਨਾਲ ਧਰਮ ਸਥਾਨਾਂ ਦੀ ਉਲੰਘਣਾ ਕੀਤੀ ਗਈ ਅਤੇ ਨੌਜਵਾਨਾਂ ਨੂੰ ਮਾਰਿਆ ਗਿਆ ਅਤੇ ਇਨ੍ਹਾਂ ਸਿੱਖਾਂ ਨੂੰ ਦਬਾਉਣ ਲਈ ਤਾਕਤ ਦਾ ਇਸਤੇਮਾਲ ਕੀਤਾ ਗਿਆ। ਲੋਕਾਂ ਦਾ ਇਤਨਾ ਨੁਕਸਾਨ ਹੋਇਆ ਹੈ ਇਤਨਾ ਲੋਕਾਂ ਦਾ ਪਾਕਿਸਤਾਨ ਬਨਣ ਦੇ ਵਕਤ ਵੀ ਨਹੀਂ ਹੋਇਆ ਸੀ ਸਿੱਖ ਨੌਜਵਾਨਾਂ ਉਤੇ ਕੇਸਿਜ਼ ਝੂਠੇ ਚਲਾਏ ਗਏ ਸਨ ਅਤੇ ਉਹ ਹਾਲੇ ਵੀ ਚਲ ਰਹੇ ਹਨ। ਝੂਠੇ ਇਨਕੌਨਟਰਜ਼ ਸ਼ੋਅ ਕੀਤੇ ਗਏ ਅਤੇ ਫੌਜੀ ਸਿੱਖ ਭਰਾ ਸਾਡੇ ਦਰਬਾਰ ਸਾਹਿਬ ਦੀ ਬੇਅਦਬੀ ਨੂੰ ਸਹਿਣ ਨਹੀਂ ਕਰ ਸਕੇ ਸਨ ਅਤੇ ਉਹ ਆਪਣੀਆਂ ਯੂਨਿਟਾਂ ਛੱਡ ਕੇ ਦਰਬਾਰ ਸਾਹਿਬ ਨੂੰ ਚਲ ਪਏ ਸਨ ਉਨ੍ਹਾਂ ਨੂੰ ਮਾਰਿਆ ਗਿਆ ਅਤੇ ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਅਤੇ ਕਈਆਂ ਨੂੰ ਨੌਕਰੀਆਂ ਦੇ ਵਿਚੋਂ ਡਿਸਮਿਸ ਕੀਤਾ ਗਿਆ ਅਤੇ ਉਨ੍ਹਾਂ ਨੂੰ ਇਨ੍ਹਾਂ ਨੇ ਭਗੌੜੇ ਕਰਾਰ ਦਿੱਤਾ ਹੈ ਜਦ ਕਿ ਉਹ ਧਾਰਮਿਕ ਸਥਾਨ ਦਰਬਾਰ ਸਾਹਿਬ ਦੀ ਬੇਅਦਬੀ ਸਹਿਣ ਨਹੀਂ ਕਰ ਸਕੇ ਸਨ। ਉਨ੍ਹਾਂ ਦੇ ਖਿਲਾਫ਼ ਹਾਲੇ ਵੀ ਕੇਸਿਜ਼ ਚਲ ਰਹੇ ਹਨ ਜਦ ਕਿ ਪੰਜਾਬ ਅਕਾਰਡ ਹੋਣ ਵੇਲੇ ਸੰਤ ਹਰਚੰਦ ਸਿੰਘ ਜੀ ਅਤੇ ਰਾਜੀਵ ਗਾਂਧੀ ਦੇ ਵਿਚਕਾਰ ਫੈਸਲਾ ਹੋਇਆ ਸੀ ਕਿ ਇਨ੍ਹਾਂ ਨੂੰ ਰਿਲੀਜ਼ ਕਰ ਦਿੱਤਾ ਜਾਵੇਗਾ ਅਤੇ ਕੇਸਿਜ਼ ਵਾਪਿਸ ਲਏ ਜਾਣਗੇ ਅਤੇ ਉਸੇ ਆਧਾਰ ਤੇ ਇਹ ਪੰਜਾਬ ਅਕਾਰਡ ਦੀ ਮੱਦ ਦੇ ਵਿਚ ਲਿਆਂਦਾ ਗਿਆ ਸੀ। ਪਰ ਹੁਣ ਸੈਂਟਰ ਪੰਜਾਬ ਅਕਾਰਡ ਨੂੰ ਲਾਗੂ ਨਹੀਂ ਕਰ ਰਿਹਾ ਹੈ। ਇਨ੍ਹਾਂ ਫੌਜੀਆਂ ਉਤੇ ਖੁਲਦਿੱਲੀ ਦਾ ਸਬੂਤ ਸੈਂਟਰ ਦੀ ਸਰਕਾਰ ਨੂੰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਰੀਹੈਬਲੀਟੇਟ ਕਰ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਪਾਕਿਸਤਾਨ ਦੀ ਲੜਾਈ ਦੇ ਵਕਤ ਸਾਡੇ ਫੌਜੀ ਹਥਿਆਰ ਛੱਡ ਕੇ ਭੱਜ ਗਏ ਸਨ। ਪੰਜਾਬ ਸਰਕਾਰ ਉਨ੍ਹਾਂ ਫੌਜੀਆਂ ਨੂੰ ਰੀਹੈਬਲੀਟੇਟ ਕਰਨਾ ਚਾਹੁੰਦੀ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਕੀਤਾ ਹੈ। ਜੋ ਕੁਝ ਕੀਤਾ ਗਿਆ ਹੈ, ਉਹ ਬੜਾ ਅੱਛਾ ਕੀਤਾ ਗਿਆ ਹੈ। ਮੈਂ ਪੰਜਾਬ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਕਿਉਂਕਿ ਉਨ੍ਹਾਂ ਨੇ ਸ਼ਲਾਘਾ ਯੋਗ ਕਦਮ ਪੁਟੇ ਹਨ। ਇਸ ਲਈ ਮੈਂ ਪੰਜਾਬ ਸਰਕਾਰ ਦੀ ਪ੍ਰਸ਼ੰਸਾ ਕੀਤੇ ਬਗੈਰ ਨਹੀਂ ਰਹਿ ਸਕਦਾ। ਪੰਜਾਬ ਦੇ ਕਿਸਾਨਾਂ ਨੂੰ ਬਿਜਲੀ ਪੂਰੀ ਦਿੱਤੀ ਜਾਂਦੀ ਹੈ। ਟਿਊਬਵੈੱਲਾਂ ਨੂੰ ਪੂਰੀ ਬਿਜਲੀ ਦਿੱਤੀ ਜਾਂਦੀ ਹੈ। ਕਾਂਗਰਸ ਦੇ ਇਕ ਇਨਡਸਟਰੀਅਲਿਸਟ ਮੈਂਬਰ

ਨੇ ਕਿਹਾ ਸੀ ਬਿਜਲੀ ਨਹੀਂ ਹੈ। ਜਦੋਂ ਦੀ ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪੰਜਾਬ ਦੀ ਧਰਤੀ ਤੇ ਆਈ ਹੈ ਤਾਂ ਉਸ ਨੇ ਬਿਜਲੀ ਦੀ ਕੋਈ ਕਟ ਨਹੀਂ ਲਗਾਈ। ਪੰਜਾਬ ਦੇ ਕਿਸਾਨਾਂ ਨੂੰ 24-24 ਘੰਟੇ ਬਿਜਲੀ ਮਿਲਦੀ ਹੈ। ਪੰਜਾਬ ਦੀ ਸਰਕਾਰ ਨੇ ਜੋ ਚੋਣਾਂ ਵੇਲੇ ਲੋਕਾਂ ਨਾਲ ਵਾਅਦੇ ਕੀਤੇ ਸੀ, ਉਹ ਪੂਰੇ ਹੋਏ ਹਨ। (ਥੰਪਿੰਗ) ਸਰਕਾਰੀ ਮੁਲਾਜ਼ਮਾਂ ਵਾਸਤੇ ਤੀਜਾ ਨਵਾਂ ਪੇ ਕਮਿਸ਼ਨ ਮੁਕੱਰਰ ਕੀਤਾ ਗਿਆ ਹੈ। ਇਹ ਆਪੋਜ਼ੀਸ਼ਨ ਪਾਰਟੀ ਵਾਲੇ ਬੜੀਆਂ ਗੱਲਾਂ ਕਰਦੇ ਹਨ ਅਤੇ ਬੜਾ ਹੀ ਰੌਲਾ ਪਾਉਂਦੇ ਹਨ। ਫੱਫੇ ਕੁਟਣੇ ਵਾਂਗ ਗੱਲਾਂ ਕਰਦੇ ਹਨ। ਕਾਂਗਰਸੀਆਂ ਨੇ ਮੁਲਾਜ਼ਮਾਂ ਦੀ ਖਾਤਿਰ ਕੁਝ ਨਹੀਂ ਕੀਤਾ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਹੀ ਪਹਿਲਾਂ ਦੋ ਪੇ-ਕਮਿਸ਼ਨ ਬਠਾਏ ਸਨ ਅਤੇ ਹੁਣ ਤੀਜਾ ਪੇ-ਕਮਿਸ਼ਨ ਮੁਕਰਰ ਕੀਤਾ ਹੈ। ਇਸ ਲਈ ਮੈਂ ਸਰਕਾਰ ਦੀ ਪ੍ਰਸ਼ੰਸਾ ਕਰਦਾ ਹਾਂ।

ਵਿਦਿਆ ਦੇ ਖੇਤਰ ਵਿਚ ਪਹਿਲਾਂ ਕਾਂਗਰਸੀ ਭਰਾਵਾਂ ਨੇ ਕੁਝ ਨਹੀਂ ਕੀਤਾ। ਜਿਸ ਕਰਕੇ ਅੱਜ ਭਰਿਸ਼ਟਾਚਾਰ ਵੱਧ ਫੁਲ ਰਿਹਾ ਹੈ। ਇਨ੍ਹਾਂ ਨੇ ਇਹ ਕਦੇ ਨਹੀਂ ਸੋਚਿਆ ਕਿ ਵਾਰਦਾਤਾਂ ਕਿਉਂ ਹੁੰਦੀਆਂ ਹਨ। ਇਸ ਵਿਚ ਕੀ ਕਮੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਵਿਦਿਆ ਦੇ ਖੇਤਰ ਵਿਚ ਜੋ ਨੁਕਸ ਹਨ, ਉਨ੍ਹਾਂ ਨੂੰ ਦੂਰ ਨਹੀਂ ਕੀਤਾ। ਇਨ੍ਹਾਂ ਨੇ ਇਸ ਲਈ ਕਦੇ ਸੁਝਾਓ ਨਹੀਂ ਦਿੱਤਾ। ਆਪੋਜ਼ੀਸ਼ਨ ਵਾਲਿਆਂ ਨੇ ਸਕੂਲਾਂ ਨੂੰ ਅਪਗ੍ਰੇਡ ਨਹੀਂ ਕੀਤਾ। ਸਾਡੀ ਸਰਕਾਰ ਨੇ ਇਸ ਬਜਟ ਵਿਚ 250 ਸਕੂਲਾਂ ਨੂੰ ਅਪਗਰੇਡ ਕਰਨ ਦਾ ਫੈਸਲਾ ਕੀਤਾ ਹੈ। ਆਦਰਸ਼ ਸਕੂਲਾਂ ਦੀ ਜੋ ਸਕੀਮ ਪਹਿਲਾਂ ਸ਼ੁਰੂ ਕੀਤੀ ਗਈ ਸੀ, ਉਹ ਮੁੜ ਕੇ ਚਾਲੂ ਕਰਨ ਦਾ ਫੈਸਲਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਨਾਲ ਪਿੰਡਾਂ ਦੇ ਬੱਚੇ ਅਤੇ ਛੋਟੇ ਤਬਕੇ ਦੇ ਬਚਿਆਂ ਨੂੰ ਵਿਦਿਅਕ ਖੇਤਰ ਵਿਚ ਹੋਰ ਸਹੂਲਤਾਂ ਮਿਲਣਗੀਆਂ। (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਹਾਊਸ ਵਿਚ ਕੋਰਮ ਪੂਰਾ ਨਹੀਂ ਹੈ। ਇਸ ਲਈ ਹਾਊਸ ਨੂੰ ਐਡਜਰਨ ਕਰ ਦਿਓ। ਤੁਸੀਂ ਗਿਣਤੀ ਕਰ ਲਓ। (ਵਿਘਨ)

(ਇਸ ਵੇਲੇ ਘੰਟੀ ਵਜਣੀ ਸ਼ੁਰੂ ਹੋ ਗਈ ਅਤੇ ਟਰੈਜ਼ਰੀ ਬੈਂਚਾਂ ਵਲੋਂ ਆਵਾਜ਼ਾਂ ਆਈਆਂ ਕਿ ਕੋਰਮ ਪੂਰਾ ਹੋ ਗਿਆ ਹੈ। )

**ਸ੍ਰੀ ਡਿਪਟੀ ਸਪੀਕਰ :** ਗੁਪਤਾ ਜੀ, ਹੁਣ ਤੁਸੀਂ ਬੈਠੋ। ਚੰਦੂਮਾਜਰਾ ਜੀ ਬੋਲੋ।

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਆਦਰਸ਼ ਸਕੂਲਾਂ ਦੀ ਸਕੀਮ ਪ੍ਰਸ਼ੰਸਾ ਯੋਗ ਹੈ। ਸਤਵੀਂ ਅਤੇ ਅਠਵੀਂ ਦੀਆਂ ਕਿਤਾਬਾਂ ਵਿਚ ਲਿਖਿਆ ਹੁੰਦ ਸੀ ਕਿ ਇਕ ਦੋਧੀ 10 ਕਿਲੋ ਦੁੱਧ 2 ਰੁਪਏ ਕਿਲੋ ਲੈ ਕੇ ਸ਼ਹਿਰ ਵਿਚ ਲੈ ਜਾਂਦਾ ਸੀ ਅਤੇ ਉਸ ਦੁੱਧ ਵਿਚ 4 ਕਿਲੋ ਪਾਣੀ ਪਾ ਦਿੰਦਾ ਸੀ ਅਤੇ ਢਾਈ ਰੁਪਏ ਕਿਲੋ ਵੇਚ ਦਿੰਦਾ ਸੀ। ਪੰਜਾਬ ਸਰਕਾਰ ਨੇ ਵਿਦਿਆ ਵਿਚ ਮਿਹਨਤ ਕੀਤੀ ਅਤੇ ਵਿਦਿਆ ਦਾ ਮਿਆਰ ਉਚਾ ਚੁਕਣ ਲਈ ਸਰਕਾਰ ਨੇ ਆਦਰਸ਼ ਸਕੂਲ ਚਲਾਏ। ਇਸ ਲਈ ਜੋ ਸਰਕਾਰ ਨੇ ਵਿਦਿਆ ਸਬੰਧੀ ਕਦਮ ਚੁੱਕੇ, ਉਹ ਪ੍ਰਸ਼ੰਸਾ ਯੋਗ ਹਨ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਕਿ ਪੰਜਾਬ ਵਿਚ ਕੋਈ ਕਾਰਖਾਨਾ ਕਾਂਗਰਸ ਸਰਕਾਰ ਨੇ ਨਹੀਂ ਲਗਾਇਆ। ਇਹ ਕਾਂਗਰਸੀ ਤਾਂ ਖਾਣ ਪੀਣ ਵਿਚ ਹੀ ਲਗੇ ਰਹਿੰਦੇ ਹਨ ਔਰ ਇਨ੍ਹਾਂ ਨੇ ਆਪਣੇ ਵੇਲੇ ਕੋਈ ਕਾਰਖਾਨਾ ਲਗਾਉਣ ਦੀ ਗੱਲ ਨਹੀਂ ਕੀਤੀ। ਪੰਜਾਬ ਵਿਚ ਇਹੋ

[ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ]

ਜਿਹੇ ਹਾਲਾਤ ਪੈਦਾ ਕਰ ਦਿਤੇ ਕਿ ਕੋਈ ਕਾਰਖਾਨਾ ਨਾ ਲਗਾਵੇ । ਪਰੰਤੂ ਸਾਡੀ ਸਰਕਾਰ ਨੇ ਸ਼ੂਗਰ ਮਿਲਾਂ ਲਗਾਈਆਂ। ਕਾਂਗਰਸੀ ਭਰਾ ਕਹਿੰਦੇ ਸਨ ਕਿ ਇਹ ਤਾਂ ਅਸੀਂ ਕਰਕੇ ਗਏ ਸੀ । ਇਹ ਤਾਂ ਸਿਰਫ ਸੀਮਿੰਟ ਲਾ ਕੇ, ਸਰੀਆ ਲਾ ਕੇ ਇੱਟਾਂ ਲਾ ਕੇ ਛਡ ਗਏ, ਅਸੀਂ ਉਨ੍ਹਾਂ ਨੂੰ ਚਾਲੂ ਕਰਵਾਇਆ। ਇਹ ਸਭ ਕੁਝ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਹਿਬ ਦੀ ਸਰਕਾਰ ਨੇ ਕੀਤਾ ਤਾਂਕਿ ਲੋਕਾਂ ਨੂੰ ਸਹੂਲਤ ਮਿਲ ਸਕੇ । ਇਥੇ ਬਹੁਤ ਕੁਝ ਕਿਹਾ ਗਿਆ ਹੈ। ਲਾਅ ਐਂਡ ਆਰਡਰ ਦੀ ਪੁਜੀਸ਼ਨ ਖਰਾਬ ਹੋ ਗਈ ਹੈ। ਲਾਅ ਐਂਡ ਆਰਡਰ ਦੀ ਗੱਲ ਕਰੋ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਤਿਵਾਦ ਤੁਸੀਂ ਪੈਦਾ ਕਰੋ ਅਤੇ ਨਜਿਠੇ ਸ਼੍ਰੋਮਣੀ ਅਕਾਲੀ ਦਲ, ਇਹ ਕਿਵੇਂ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ ਜੋ ਕੁਝ ਹੋ ਰਿਹਾ ਹੈ, ਉਨ੍ਹਾਂ ਦੀ ਜ਼ਿੰਮੇਵਾਰੀ ਕਾਂਗਰਸੀ ਭਰਾਵਾਂ ਤੇ ਹੈ। ਇਸ ਬਾਰੇ ਪਹਿਲਾਂ ਵੀ ਹਾਊਸ ਵਿਚ ਡਿਸਕਸ਼ਨ ਹੋ ਚੁੱਕੀ ਹੈ। ਜੋ ਪੰਜਾਬ ਬਾਰੇ ਅਕਾਰਡ ਹੋਇਆ ਹੈ। ਉਸ ਦੀ ਪੂਰਤੀ ਲਈ ਜੋ ਸ਼ਰਤਾਂ ਰਖੀਆਂ ਗਈਆਂ ਹਨ। ਉਸ ਤੋਂ ਕੇਂਦਰ ਸਰਕਾਰ ਹੁਣ ਮੁੱਕਰ ਗਈ ਹੈ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਸ਼ਹੀਦੀ ਦਿਤੀ ਸੀ । ਸਵਰਗ-ਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਰਾਜੀਵ ਗਾਂਧੀ ਪ੍ਰਾਈਮ ਮਨਿਸਟਰ ਦੇ ਵਿਚਕਾਰ ਜੋ ਸਮਝੌਤਾ ਹੋਇਆ ਸੀ। ਉਸ ਮੁਤਾਬਿਕ 26 ਜਨਵਰੀ, ਨੂੰ ਚੰਡੀਗੜ੍ਹ ਪੰਜਾਬ ਨੂੰ ਦੇਣਾ ਸੀ ਪਰ ਨਹੀਂ ਦਿਤਾ ਗਿਆ। ਅਜਮੇਰ ਅਤੇ ਜੋਧਪੁਰ ਜੇਲ੍ਹਾਂ ਵਿਚੋਂ ਸਾਡੇ ਨੌਜਵਾਨਾਂ ਨੂੰ ਅਜੇ ਤਕ ਛਡਿਆ ਨਹੀਂ ਗਿਆ। ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਪਾਕਿਸਤਾਨ, ਬੰਗਲਾਦੇਸ਼ ਦੀਆਂ ਲੜਾਈਆਂ ਦੇ ਜੰਗੀ ਕੈਦੀ ਛਡ ਦਿਤੇ ਗਏ ਪਰ ਅਜਮੇਰ ਅਤੇ ਜੋਧਪੁਰ ਜੇਲ੍ਹਾਂ ਵਿਚ ਨੌਜਵਾਨਾਂ ਨੂੰ ਨਹੀਂ ਛਡਿਆ ਗਿਆ। ਉਨ੍ਹਾਂ ਬਾਰੇ ਕੇਂਦਰ ਦੀ ਸਰਕਾਰ ਨੇ ਕੁਝ ਨਹੀਂ ਸੋਚਿਆ । ਪੰਜਾਬ ਤਰੱਕੀ ਦੇ ਮਸਲੇ ਵੱਲ ਅਗੇ ਵਧ ਰਿਹਾ ਹੈ। ਕਾਂਗਰਸੀਆਂ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਬਾਰੇ ਸੈਂਟਰ ਸਰਕਾਰ ਨੂੰ ਨਹੀਂ ਕਿਹਾ। ਜਦੋਂ ਕਿ ਪੰਜਾਬ ਵਿਚ ਸਰਬ ਸੰਮਤੀ ਨਾਲ ਮਤਾ ਪਾਸ ਕਰਕੇ ਸੈਂਟਰ ਸਰਕਾਰ ਨੂੰ ਭੇਜਿਆ ਗਿਆ। ਇਹ ਪਹਿਲਾਂ ਹੀ ਵਾਕਆਊਟ ਕਰ ਗਏ। ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਹਿਬ ਨੇ ਬੜੀ ਸਿਆਣਪ ਤੋਂ ਕੰਮ ਲਿਆ ਅਤੇ ਇਨ੍ਹਾਂ ਨੂੰ ਰੋਕ ਲਿਆ । ਇਨ੍ਹਾਂ ਨੇ ਇਥੇ ਹਾਊਸ ਵਿਚ ਬੜੀਆਂ ਹੀ ਗੱਲਾਂ ਕੀਤੀਆਂ ਹਨ ਕਿ ਟੈਕਸ ਕਿਉਂ ਲਗਾਏ ਜਾ ਰਹੇ ਹਨ। ਕੋਈ ਵੀ ਸਰਕਾਰ ਬਗੈਰ ਪੈਸੇ ਤੋਂ ਕੰਮ ਨਹੀਂ ਚਲਾ ਸਕਦੀ। ਹਰ ਸਰਕਾਰ ਨੂੰ ਪੈਸਿਆਂ ਦੀ ਲੋੜ ਹੁੰਦੀ ਹੈ। ਪੰਜਾਬ ਸਰਕਾਰ ਨੇ ਭਾਰਤ ਸਰਕਾਰ ਕੋਲੋਂ ਜਿਤਨੀ ਮੱਦਦ ਮੰਗੀ ਸੀ। ਬਰਨਾਲਾ ਸਾਹਿਬ ਅਤੇ ਵਿੱਤ ਮੰਤਰੀ ਜੀ ਨੇ ਭਾਰਤ ਸਰਕਾਰ ਉਤੇ ਮਦਦ ਲੈਣ ਵਾਸਤੇ ਜ਼ੋਰ ਪਾਇਆ ਸੀ ਪਰੰਤੂ ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੇ ਹੀ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਿਤਨੀ ਮਦਦ ਮੰਗੀ ਉਸ ਤੋਂ ਅੱਧੀ ਮੱਦਦ ਵੀ ਨਹੀਂ ਦਿਤੀ ਗਈ ਅਤੇ ਸੈਂਟਰ ਸਰਕਾਰ ਨੇ ਕਹਿ ਦਿਤਾ ਸਟੇਟ ਆਪਣੇ ਆਪ ਹੀ ਟੈਕਸ ਲਗਾ ਕੇ ਪੂਰਾ ਕਰੇ। ਭਾਰਤ ਸਰਕਾਰ ਨੇ ਪੰਜਾਬ ਦੇ ਹਾਲਾਤ ਨੂੰ ਉਥੇ ਹੀ ਛੱਡ ਦਿਤਾ। ਔਰ ਉਸ ਤਰਸਯੋਗ ਹਾਲਾਤ ਦੇ ਵਿਚੋਂ ਜਿਸ ਤਰ੍ਹਾਂ ਕੁਝ ਨਾ ਕੁਝ ਪੈਸੇ ਇਕੱਠੇ ਕੀਤੇ ਤਾਂ ਇਹ ਨੁਕਤਾਚੀਨੀ ਕਰਨ ਲਗ ਪਏ ਹਨ। ਇਹ ਨੁਕਤਾਚੀਨੀ ਤਾਂ ਕਰਨ ਜੇ ਉਨ੍ਹਾਂ ਪੈਸਿਆਂ ਦਾ ਇਸਤੇਮਾਲ ਸਹੀ ਢੰਗ ਨਾਲ ਨਾ ਹੋਇਆ ਹੋਵੇ, ਉਸ ਪੈਸੇ ਨੂੰ ਪੰਜਾਬ ਦੇ ਲੋਕਾਂ ਦੀ ਤਰੱਕੀ ਤੇ ਨਾ ਲਾਇਆ ਹੋਵੇ । ਇਨ੍ਹਾ ਦਾ ਨੁਕਤਾਚੀਨੀ ਕਰਨ ਦਾ ਕੋਈ ਹੱਕ ਨਹੀ ਬਣਦਾ। ਇਨ੍ਹਾਂ ਨੇ ਉਦੋਂ ਤਾਂ ਕੋਈ ਨੁਕਤਾਚੀਨੀ ਨਾ ਕੀਤੀ ਜਦੋਂ ਕੇਂਦਰੀ ਸਰਕਾਰ ਨੇ ਬਜਟ ਪੇਸ਼ ਹੋਣ ਤੋਂ ਪਹਿਲਾਂ ਹੀ ਕਿੰਨੇ ਟੈਕਸ ਲਗਾ ਦਿੱਤੇ ਸਨ। ਡੀਜ਼ਲ ਅਤੇ ਪੈਟਰੋਲ ਦੀਆਂ ਕੀਮਤਾਂ ਵਧਾਈਆਂ ਸਨ। ਉਹ ਵੀ ਬਜਟ ਪੇਸ਼ ਹੋਣ ਤੋਂ ਪਹਿਲਾਂ ਵਧਾਈਆਂ। ਉਦੋਂ ਇਹ ਬੋਲੇ ਨਹੀਂ। ਇਸ ਲਈ

ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸਦੀ ਤਾਂ ਹੀ ਨੁਕਤਾਚੀਨੀ ਹੋ ਸਕਦੀ ਹੈ ਜੇ ਇਸ ਪੈਸੇ ਦਾ ਇਸਤੇਮਾਲ ਸਹੀ ਢੰਗ ਨਾਲ ਨਾ ਕੀਤਾ ਜਾਵੇ। ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਜਿਹੜਾ ਪੈਸਾ ਕੁਝ ਟੈਕਸਾਂ ਦੇ ਰੂਪ ਵਿਚ ਜਾਂ ਹੋਰ ਸਾਧਨਾਂ ਰਾਹੀਂ ਅਤੇ ਕੁਝ ਦਿੱਲੀ ਦੀਆਂ ਜੇਬਾਂ ਵਿਚੋਂ ਮਾੜਾ ਮੋਟਾ ਫਰੋਲ ਕੇ ਲਿਆਂਦਾ ਹੈ, ਉਹ ਆਦਰਸ਼ ਸਕੂਲਾਂ ਲਈ, ਸਕੂਲਾਂ ਨੂੰ ਅਪਗ੍ਰੇਡ ਕਰਨ ਲਈ, ਪਿੰਡਾਂ ਦੀਆਂ ਡਿਸਪੈਂਸਰੀਆਂ ਲਈ, ਸੜਕਾਂ ਲਈ ਰੋਜ਼ਗਾਰ ਮੁਹੱਈਆ ਕਰਨ ਲਈ, ਵਿਧਵਾ ਭੈਣਾਂ ਲਈ ਆਸਰਾ ਮੁਹੱਈਆ ਕਰਨ ਲਈ ਅਤੇ ਫੌਜੀਆਂ ਦਾ ਆਸਰਾ ਬਨਣ ਲਈ, ਅਤੇ ਹਰੀਜਨ ਭਰਾਵਾਂ ਦੀ ਹਾਲਤ ਸੁਧਾਰਨ ਲਈ ਖਰਚ ਕੀਤਾ ਜਾਵੇਗਾ। ਇਸ ਗੱਲ ਦੀ ਮੈਂ ਪ੍ਰਸ਼ੰਸਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਿੱਥੇ ਮੈਂ ਬਜਟ ਦੀ ਪ੍ਰਸ਼ੰਸਾ ਕਰਦਾ ਹਾਂ ਉਥੇ ਕੁਝ ਹੋਰ ਸੁਝਾਉ ਵੀ ਦੇਣਾ ਚਾਹੁੰਦਾ ਹਾਂ। ਇਹ ਸੁਝਾਉ ਮੈਂ ਪੰਜਾਬ ਸਰਕਾਰ ਨੂੰ ਅਤੇ ਮੁੱਖ ਮੰਤਰੀ ਜੀ ਨੂੰ ਇਸ ਕਰਕੇ ਦੇਣਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਤੇ ਹੀ ਪੰਜਾਬ ਦੇ ਲੋਕਾਂ ਨੂੰ ਆਸਾਂ ਹਨ, ਉਨ੍ਹਾਂ ਨੇ ਇਨ੍ਹਾਂ ਤੇ ਹੀ ਉਮੀਦਾਂ ਰਖੀਆਂ ਹਨ ਕਿ ਉਨ੍ਹਾਂ ਦੀ ਤਰੱਕੀ ਹੋਵੇਗੀ, ਖੁਸ਼ਹਾਲੀ ਹੋਵੇਗੀ, ਜਿਸ ਤਰ੍ਹਾਂ ਪਜਾਬ ਬਰਬਾਦ ਅਤੇ ਤਬਾਹ ਹੋ ਗਿਆ ਸੀ, ਉਸ ਤੋਂ ਛੁਟਕਾਰਾ ਮਿਲ ਸਕੇਗਾ। ਉਨ੍ਹਾਂ ਦੀਆਂ ਆਸਾਂ ਉਹ ਨੌਜਵਾਨ ਹਨ ਜਿਹੜੇ ਜੇਲ੍ਹਾਂ ਵਿੱਚ ਫਸੇ ਹੋਏ ਹਨ ਅਤੇ ਜਿਨ੍ਹਾਂ ਨੂੰ ਮਾਂ ਬਾਪ ਦਾ ਸਹਾਰਾ ਬਣਨਾ ਚਾਹੀਦਾ ਸੀ। ਜਦ ਕਿ ਇਨ੍ਹਾਂ ਲੋਕਾਂ ਦੀਆਂ ਕਰਤੂਤਾਂ ਕਰਕੇ ਉਹ ਮਾਂ ਬਾਪ ਦਾ ਸਹਾਰਾ ਬਣਨ ਦੀ ਥਾਂ ਬੋਝ ਬਣਾ ਦਿਤੇ ਗਏ, ਉਹ ਮਾਂ ਬਾਪ ਲਈ ਬਿਪਤਾ ਬਣ ਗਏ ਸਨ। ਉਨ੍ਹਾਂ ਨੂੰ ਰੋਜ਼ਗਾਰ ਦੇਣਾ ਬਹੁਤ ਜ਼ਰੂਰੀ ਹੈ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਵਲੋਂ ਇਨ੍ਹਾਂ ਨੌਜਵਾਨਾਂ ਨੂੰ ਰੋਜ਼ਗਾਰ ਦੇਣ ਦੇ ਮੌਕੇ ਮੁਹੱਈਆ ਕੀਤੇ ਜਾ ਰਹੇ ਹਨ। ਇਸ ਲਈ ਉਹ ਪ੍ਰਸ਼ੰਸਾ ਦੀ ਪਾਤਰ ਹੈ। ਇਹ ਕਹਿੰਦੇ ਹਨ ਕਿ ਉਨ੍ਹਾਂ ਜੇਲ੍ਹ ਵਿਚੋਂ ਛੁਟ ਕੇ ਆਏ ਨੌਜਵਾਨਾਂ ਨੂੰ ਪਹਿਲ ਕਿਉਂ ਦਿਤੀ ਜਾ ਰਹੀ ਹੈ ਜਿਹੜੇ ਧਰਮ ਯੁੱਧ ਮੋਰਚੇ ਵਿੱਚ ਜੇਲ੍ਹਾਂ ਕੱਟ ਕੇ ਆਏ। ਹੋਰ ਅਸੀਂ ਉਨ੍ਹਾਂ ਨੂੰ ਪਹਿਲ ਦਈਏ ਜਿਹੜੇ ਐਸ਼ਾਂ ਕਰਦੇ ਰਹੇ, ਦਿੱਲੀ ਨੂੰ ਸੱਦਾ ਦੇਂਦੇ ਰਹੇ ਜਿਹੜੇ ਦਰਬਾਰ ਸਾਹਿਬ ਤੇ ਹਮਲੇ ਸਮੇਂ ਖੁਸ਼ ਹੁੰਦੇ ਰਹੇ। ਅਸੀਂ ਇਹ ਮੌਕੇ ਧਰਮ ਦੇ ਆਧਾਰ ਤੇ ਨਹੀਂ ਦੇ ਰਹੇ। ਇਹ ਸਹੂਲਤਾਂ ਸਾਰੇ ਫਿਰਕਿਆਂ ਦੇ ਲੋਕਾਂ ਨੂੰ ਦਿਤੀਆਂ ਜਾ ਰਹੀਆਂ ਹਨ। ਇਹ ਕਹਿੰਦੇ ਹਨ ਕਿ ਜੇਲ੍ਹਾਂ ਕੱਟ ਕੇ ਆਏ ਲੋਕਾਂ ਨੂੰ ਸਹੂਲਤਾਂ ਕਿਉਂ ਦੇ ਰਹੇ ਹੋ। ਇਹ ਸਹੂਲਤਾਂ ਉਨ੍ਹਾਂ ਨੂੰ ਦੇਵਾਂਗੇ ਜਿਨ੍ਹਾਂ ਤੇ ਝੂਠੇ ਕੇਸ ਬਣੇ, ਜਿਨ੍ਹਾਂ ਨੂੰ ਨਜਾਇਜ਼ ਤੌਰ ਤੇ ਜੇਲ੍ਹਾਂ ਵਿੱਚ ਬੰਦ ਕੀਤਾ ਹੋਇਆ ਸੀ ਜਿਨ੍ਹਾਂ ਨੂੰ ਬੈਂਸ ਕਮੇਟੀ ਦੀ ਰਿਪੋਰਟ ਦੇ ਮੁਤਾਬਿਕ ਨਿਰਦੋਸ਼ ਪਾਇਆ ਗਿਆ, ਇਹ ਉਹ ਕਮੇਟੀ ਸੀ ਜਿਸ ਵਿੱਚ ਹਰ ਫਿਰਕੇ ਦਾ ਜੱਜ ਮੈਂਬਰ ਸੀ। ਉਸਨੇ ਸੋਚ ਵਿਚਾਰ ਨਾਲ ਅਤੇ ਕਾਨੂੰਨੀ ਮਾਹਿਰਾਂ ਦੀ ਰਾਏ ਨਾਲ ਇਨ੍ਹਾਂ ਨੌਜਵਾਨਾਂ ਨੂੰ ਜਿਨ੍ਹਾਂ ਤੇ ਝੂਠੇ ਕੇਸ ਬਣੇ ਹੋਏ ਸੀ, ਜਿਹੜੇ ਇਕ ਇਕ ਡੇਢ ਡੇਢ ਸਾਲ ਤੋਂ ਜੇਲ੍ਹਾਂ ਵਿੱਚ ਬੰਦ ਰਹੇ ਜਿਨ੍ਹਾਂ ਦੇ ਜ਼ਖਮਾਂ ਤੇ ਲੂਣ ਛਿੜਕਿਆ ਗਿਆ, ਜਿਨ੍ਹਾਂ ਨੂੰ ਇੰਟੈਰੋਗੇਸ਼ਨ ਸੈਂਟਰਜ਼ ਵਿੱਚ ਬੰਦ ਕਰਕੇ ਤਸੀਹੇ ਦਿਤੇ ਗਏ, ਨੂੰ ਨਿਰਦੋਸ਼ ਪਾਇਆ। ਤਦ ਹੀ ਨੌਕਰੀਆਂ ਵਿਚ ਪਹਿਲ ਦੇਣੀ ਇਨ੍ਹਾਂ ਨੂੰ ਜ਼ਰੂਰੀ ਬਣਦੀ ਸੀ। ਪੰਜਾਬ ਸਰਕਾਰ ਨੇ ਇਹ ਇਕ ਪ੍ਰਸ਼ੰਸਾਯੋਗ ਕਦਮ ਪੁਟਿਆ ਹੈ। ਜਿਵੇਂ ਇਥੇ ਸਾਧਨ ਘੱਟ ਹਨ, ਕਾਰਖਾਨੇ ਘੱਟ ਹਨ, ਥਾਂ ਘੱਟ ਹੈ ਉਸਦੇ ਹਿਸਾਬ ਨਾਲ ਬੇਰੋਜ਼ਗਾਰ ਨੌਜਵਾਨ ਬਹੁਤ ਹਨ। ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿੱਚ ਮੈਂ ਕਹਾਂਗਾ ਕਿ ਉਮਰ ਦੀ ਹੱਦ ਜਿਹੜੀ ਸਰਕਾਰੀ ਨੌਕਰੀਆਂ ਲਈ 28 ਸਾਲ ਰਖੀ ਗਈ ਹੈ, ਉਹ ਘੱਟੋ ਘੱਟ 4 ਸਾਲ ਵਧਾ ਦੇਣੀ ਚਾਹੀਦੀ ਹੈ ਕਿਉਂਕਿ 4 ਸਾਲ ਤੋਂ ਸਾਡੇ ਨੌਜਵਾਨ ਪੰਜਾਬ ਦੇ ਹੱਕਾਂ ਲਈ ਜੂਝ ਰਹੇ ਹਨ। ਜਿਹੜੇ ਲੋਕ ਸਮੁੱਚੀ ਕੌਮ ਦੇ ਹੱਕਾਂ ਲਈ ਜੂਝ ਰਹੇ ਹੋਣ, ਉਨ੍ਹਾਂ ਨੂੰ ਰਿਆਇਤ ਦੇਣੀ ਜ਼ਰੂਰੀ ਬਣਦੀ ਹੈ ਇਹੋ ਜਿਹੇ ਨੌਜਵਾਨ ਵੀ ਹਨ ਜਿਹੜੇ ਨੌਕਰੀਆਂ ਲਈ ਸਿਲੈਕਟ ਹੋ

[ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ]

ਗਏ ਸਨ ਅਤੇ ਉਹ ਆਪਣੇ ਜਜ਼ਬਾਤਾਂ ਦੇ ਸਦਕਾ ਜੇਲ੍ਹਾਂ ਵਿਚ ਚਲੇ ਗਏ, ਉਨ੍ਹਾਂ ਨੂੰ ਨੌਕਰੀਆਂ ਨਹੀਂ ਦਿੱਤੀਆਂ ਗਈਆਂ। ਹੁਣ ਕਿਉਂਕਿ ਹੱਦ ਵਧ ਗਈ ਹੈ 4 ਸਾਲ ਦੀ ਜੇ ਛੋਟ ਦੇ ਦਿਤੀ ਜਾਵੇ ਤਾਂ ਇਹ ਇਕ ਪ੍ਰਸ਼ੰਸਾ ਯੋਗ ਕਦਮ ਹੋਵੇਗਾ। ਏਸੇ ਤਰ੍ਹਾਂ ਜੇ ਰਿਟਾਇਰਮੈਂਟ ਦੀ ਉਮਰ ਜੋ 58 ਸਾਲ ਹੈ, ਉਹ 58 ਸਾਲ ਤੋਂ ਘਟਾ ਕੇ 55 ਸਾਲ ਕਰ ਦਿਤੀ ਜਾਵੇ ਤਾਂ ਜੋ ਨੌਕਰੀਆਂ ਤੇ ਪਹਿਲਾਂ ਕੰਮ ਕਰ ਰਹੇ ਜੋ ਵੀਰ ਹਨ, ਅਫਸਰ ਹਨ ਉਨ੍ਹਾਂ ਦਾ ਤਜਰਬਾ ਵੀ ਹੁੰਦਾ ਹੈ, ਉਨ੍ਹਾਂ ਨੇ ਜ਼ਿੰਦਗੀ ਵਿੱਚ ਸਾਰਾ ਕੁਝ ਕਰ ਲਿਆ ਹੁੰਦਾ ਹੈ, ਉਹ ਆਪਣਾ ਕੋਈ ਵੀ ਲੋਨ ਲੈ ਕੇ ਕਾਰੋਬਾਰ ਸੈਟ ਕਰ ਸਕਦੇ ਹਨ, ਬਿਜ਼ਨੈਸ ਕਰ ਸਕਦੇ ਹਨ। ਨੌਜਵਾਨਾਂ ਦਾ ਜੋ ਜੋਸ਼ੀਲਾ ਫੁਰਤੀਲਾ ਖ਼ੂਨ ਹੈ, ਉਸਦੀ ਵਰਤੋਂ ਪੰਜਾਬ ਦੀ ਤਰੱਕੀ ਲਈ ਹੋਵੇ। ਅਤੇ ਅੱਜ ਜੋ ਖੜੋਤ ਬਿਊਰੋਕਰੇਸੀ ਵਿੱਚ ਹੋਈ ਹੈ, ਉਸਨੂੰ ਚੂਰ ਕਰਨ ਲਈ 55 ਸਾਲ ਦੀ ਉਮਰ ਕਰ ਦਿਤੀ ਜਾਵੇ। ਇਹ ਦੋ ਕਦਮ ਪੁੱਟਣ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਹੋਰ ਵੀ ਰਾਹਤ ਮਿਲੇਗੀ। ਤਾਂ ਹੀ ਅਸੀਂ ਪੰਜਾਬ ਦੀ ਤਰੱਕੀ ਲਈ ਕਦਮ ਚੁਕ ਸਕਾਂਗੇ। ਇਸ ਦੇ ਨਾਲ ਹੀ ਪਿੰਡਾਂ ਦੇ ਵਿੱਚ ਜੋ ਹਸਪਤਾਲ, ਡਿਸਪੈਂਸਰੀਆਂ ਦੀ ਘਾਟ ਹੈ ਉਨ੍ਹਾਂ ਲਈ ਇਸ ਤਰ੍ਹਾਂ 40 ਮੁਢਲੇ ਸੈਂਟਰਾਂ ਲਈ ਪੈਸਾ ਰਖਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਹੋਰ ਵੀ ਵਾਧੂ ਪੈਸਾ ਉਨ੍ਹਾਂ ਮੁਢਲੇ ਸਿਹਤ ਕੇਂਦਰਾਂ ਲਈ ਰਖਿਆ ਜਾਣਾ ਚਾਹੀਦਾ ਹੈ ਤਾਂਕਿ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਮੁਢਲੇ ਸਿਹਤ ਕੇਂਦਰਾਂ ਤੋਂ ਪੂਰੀਆਂ ਸਹੂਲਤਾਂ ਮੁਹੱਈਆ ਹੋ ਸਕਣ । ਤਾਂਕਿ ਅਸੀਂ ਪੰਜਾਬ ਦੇ ਲੋਕਾਂ ਦਾ ਭਲਾ ਅਤੇ ਉਨ੍ਹਾਂ ਨਾਲ ਨਿਆਂ ਵੱਧ ਕਰ ਸਕੀਏ। ਸੋ ਇਨ੍ਹਾਂ ਸ਼ਬਦਾਂ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਜੋ ਮੌਜੂਦਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਬਜਟ ਨੇ ਆਨੰਦਪੁਰ ਸਾਹਿਬ ਦੇ ਮਤੇ ਦਾ ਅੱਜ ਅਹਿਸਾਸ ਕਰਵਾ ਦਿਤਾ ਹੈ। ਭਾਵੇਂ ਸ਼੍ਰੋਮਣੀ ਅਕਾਲੀ ਦਲ ਤਾਂ ਬਹੁਤ ਦੇਰ ਦਾ ਕਹਿ ਰਿਹਾ ਹੈ ਕਿ ਇਸਨੂੰ ਲਾਗੂ ਕੀਤਾ ਜਾਵੇ ਪਰ ਅੱਜ ਸਾਰਿਆਂ ਨੂੰ ਇਸਦਾ ਅਹਿਸਾਸ ਹੋ ਗਿਆ ਹੈ ਕਿ ਜੇ ਇਹ ਮਤਾ ਅੱਜ ਤੋਂ 10 ਸਾਲ ਪਹਿਲਾਂ ਸਹੀ ਅਰਥਾਂ ਵਿੱਚ ਲਾਗੂ ਹੁੰਦਾ ਤਾਂ ਜਿਹੜੇ ਟੈਕਸ ਉਗਰਾਹੇ ਜਾਂਦੇ ਹਨ, ਉਹ ਸਾਰੇ ਦੇ ਸਾਰੇ ਪੰਜਾਬ ਦੀ ਤਰੱਕੀ ਤੇ ਖਰਚ ਹੋਣੇ ਸਨ, ਜਿਹੜੇ ਅਸੀਂ ਕਾਰਖਾਨਿਆਂ ਦੇ ਲਾਈਸੈਂਸ ਸ਼ੂਗਰ ਮਿਲਾਂ ਅਤੇ ਹੋਰ ਇੰਡਸਟਰੀ ਦੇ ਲਾਈਸੈਂਸ ਕੇਂਦਰ ਤੋਂ ਮੰਗਣ ਜਾਂਦੇ ਹਾਂ, ਉਹ ਪੰਜਾਬ ਸਰਕਾਰ ਆਪ ਲਗਾ ਸਕਦੀ । ਜਿਸ ਦਿੱਲੀ ਤੇ ਜ਼ੋਰ ਪਾ ਪਾ ਕੇ ਮੁੱਖ ਮੰਤਰੀ ਜੀ ਨੇ ਪੈਸਾ ਲੈਣ ਦੀ ਕੋਸ਼ਿਸ਼ ਕੀਤੀ ਹੈ, ਉਸ ਦਿੱਲੀ ਸਰਕਾਰ ਨੇ ਵੀ ਪੈਸਾ ਬਹੁਤਾ ਨਾ ਦਿੱਤਾ। ਜੇ ਇਹ ਪਹਿਲਾਂ ਹੀ ਲਾਗੂ ਹੋਇਆ ਹੁੰਦਾ ਤਾਂ ਅਜ ਇਨ੍ਹਾਂ ਸਾਰੀਆਂ ਮੁਸ਼ਕਿਲਾਂ ਦਾ ਸਾਹਮਣਾ ਨਾ ਕਰਨਾ ਪੈਂਦਾ। ਹੁਣ ਇਹ ਕਾਂਗਰਸੀ ਭਰਾ ਸੁਣ ਲੈਣ ਕਿ ਜੇ ਇਹ ਮਤਾ ਅਜ ਤੋਂ 5-10 ਸਾਲ ਪਹਿਲਾਂ ਵੀ ਲਾਗੂ ਹੋਇਆ ਹੁੰਦਾ ਤਾਂ ਅਜ ਸਾਨੂੰ ਟੈਕਸ ਲਾਉਣ ਦੀ ਲੋੜ ਨਾ ਰਹਿੰਦੀ। ਅਸੀਂ ਪੰਜਾਬ ਦੇ ਲੋਕਾਂ ਨੂੰ ਇਸਤੋਂ ਵੀ ਦੁਗਣੀਆਂ ਸਹੂਲਤਾਂ ਦੇ ਸਕਦੇ ਸੀ। ਉਸੇ ਆਨੰਦਪੁਰ ਸਾਹਿਬ ਦੇ ਮਤੇ ਲਈ ਮੌਜੂਦਾ ਬਜਟ ਵਿਚ ਅਹਿਸਾਸ ਕਰਵਾਏ ਗਏ ਹਨ ਤਾਂ ਹੀ ਅਸੀਂ ਪੰਜਾਬ ਦੀ ਤਰੱਕੀ ਵੱਲ ਕਦਮ ਪੁੱਟਣ ਦੇ ਯੋਗ ਹੋ ਸਕਾਂਗੇ । ਇਸਦੇ ਨਾਲ ਮੈਂ ਸਮੁਚੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਜਾਵੇ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ) : ਡਿਪਟੀ ਸਪੀਕਰ ਸਾਹਿਬ, ਇਸ ਵਕਤ ਪੰਜਾਬ ਸਰਕਾਰ ਦੇ ਸਾਹਮਣੇ ਸਭ ਤੋਂ ਵੱਡਾ ਅਤੇ ਸਭ ਤੋਂ ਪਹਿਲਾ ਮਸਲਾ ਲਾਅ ਐਂਡ ਆਰਡਰ ਦਾ ਹੈ । ਸੋਸ਼ਲ ਵੈਲਫੇਅਰ ਬਾਦ ਵਿਚ ਆਉਂਦੀ ਹੈ। ਅੱਜ ਪੰਜਾਬ ਜਿਸ ਦੌਰ ਵਿਚੋਂ ਗੁਜ਼ਰ ਰਿਹਾ ਹੈ, ਇਹ ਬੜਾ ਨਾਜ਼ੁਕ ਦੌਰ ਹੈ। ਅੱਜ ਕੁਐਸਚਨ ਆਵਰ ਵਿਚ ਵੀ ਮੈਂ ਇਹੀ ਕਹਿਣ ਲਈ ਖੜ੍ਹਾ ਹੋਇਆ ਸੀ । ਐਡਜਰਨਮੈਂਟ ਮੋਸ਼ਨ ਬਜਟ ਤੇ ਡਿਸਕਸ਼ਨ ਦੌਰਾਨ ਨਹੀਂ ਹੋ ਸਕਦੀ। ਕਾਲ ਅਟੈਨਸ਼ਨ ਜੇ ਅਸੀਂ ਲਿਆਈਏ ਤਾਂ ਜਿੰਨੀ ਦੇਰ ਤਕ ਉਸ ਦਾ ਜਵਾਬ ਆਉਣਾ ਹੈ, ਉਨੀ ਦੇਰ ਤਕ ਹੋਰ ਕਤਲ ਹੋ

ਜਾਂਦੇ ਹਨ। ਇਸ ਕਰਕੇ ਚੀਫ ਮਨਿਸਟਰ ਸਾਹਿਬ ਖੁਦ ਹੀ ਅਖਬਾਰਾਂ ਤੋਂ ਇਲਾਵਾ ਜੋ ਇਨਫਰ-ਮੇਸ਼ਨ ਉਨ੍ਹਾਂ ਕੋਲ ਅਵੇਲੇਬਲ ਹੁੰਦੀ ਹੈ ਕਤਲਾਂ ਜਾਂ ਡਕੈਤੀਆਂ ਦੇ ਬਾਰੇ ਵਿਚ, ਉਹ ਇਮੀਜੀ-ਏਟਲੀ ਆਪਣੇ ਆਪ ਦਸ ਦਿਆ ਕਰਨ।

**ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ** : ਡਿਪਟੀ ਸਪੀਕਰ ਸਾਹਿਬ, ਕੀ ਇਹ ਬਜਟ ਤੇ ਬੋਲ ਰਹੇ ਹਨ ?

**ਸ੍ਰੀ ਮਨਮੋਹਨ ਕਾਲੀਆ** : ਮੈਂ ਉਸੇ ਚੀਜ਼ ਤੇ ਆ ਰਿਹਾ ਹਾਂ। ਜੋ ਇਸ ਵਕਤ ਹਾਲਾਤ ਪੈਦਾ ਹੋ ਰਹੇ ਹਨ, ਇਹ ਬੜੇ ਚਿੰਤਾਜਨਕ ਹਨ। ਪਰਸੋਂ ਦੇ ਅਖਬਾਰ ਵਿਚ ਆਇਆ ਕਿ ਕੁਝ ਆਦਮੀ 90 ਹਜ਼ਾਰ ਰੁਪਿਆ ਲੁੱਟ ਕੇ ਲੈ ਗਏ। ਉਸ ਦੀ ਅਜੇ ਤਫਤੀਸ਼ ਹੋ ਰਹੀ ਸੀ। ਮੇਰੇ ਬਹੁਤ ਪੁਰਾਣੇ ਸਾਥੀ ਸ੍ਰੀ ਤਰਸੇਮ ਲਾਲ ਵਕੀਲ ਨੂੰ ਐਸ. ਐਸ. ਪੀ. ਦੀ ਰੈਜ਼ੀਡੈਂਸ ਤੋਂ ਸਿਰਫ 50 ਗਜ਼ ਦੇ ਫਾਸਲੇ ਤੇ ਗੋਲੀ ਮਾਰ ਕੇ ਮਾਰ ਦਿਤਾ। ਮਿਨਹਾਸ ਸਾਹਿਬ ਦੇ ਵੀ ਉਹ ਦੋਸਤ ਸਨ। ਇਨ੍ਹਾਂ ਦੇ ਘਰ ਤੋਂ ਕੋਈ 150 ਗਜ਼ ਤੇ ਮੇਰੇ ਘਰ ਤੋਂ ਕੋਈ 200 ਗਜ਼ ਦੇ ਫਾਸਲੇ ਤੇ ਇਹ ਵਾਕਿਆ ਹੋਇਆ। ਕੋਈ ਵੀ ਅਖਬਾਰ ਲੈ ਲਵੋ, ਇਸ ਤਰ੍ਹਾਂ ਦੀਆਂ ਖਬਰਾਂ ਹੀ ਤੁਹਾਨੂੰ ਪੜ੍ਹਨ ਲਈ ਮਿਲਣ-ਗੀਆਂ। In today's Indian Express it is written : "Two Nirankaris among three shot dead.," ਹਿੰਦ ਸਮਾਚਾਰ ਜਿਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਹ ਯੈਲੋ ਪ੍ਰੈਸ ਹੈ, ਉਸ ਨੇ ਵੀ ਲਿਖਿਆ ਹੈ :--

> "ਜਲੰਧਰ ਮੇਂ ਕੁਛ ਗੈਰ ਸ਼ਨਾਖਤ ਸ਼ੁਦਾ ਦਹਿਸ਼ਤ ਪਸੰਦੋਂ ਨੇ ਏਕ ਵਕੀਲ ਕੋ ਗੋਲੀ ਮਾਰ ਕਰ ਹਲਾਕ ਕਰ ਦੀਆ। ਏਕ ਵਪਾਰੀ ਕਾ 8 ਹਜ਼ਾਰ ਰੁਪਿਆ ਏਕ ਸਕੂਟਰ ਔਰ ਮੋਟਰ ਸਾਈਕਲ ਛੀਨ ਲੀਆ ਗਯਾ। ਫਗਵਾੜਾ ਮੇਂ ਸਕੂਟਰ ਔਰ 4700 ਰੁਪਏ ਛੀਨ ਲੀਏ ਗਏ।"

ਇਸ ਚੀਜ਼ ਦੀ ਮਾਰਲ ਰਿਸਪਾਂਸੀਬਿਲਿਟੀ ਸਾਡੇ ਚੀਫ ਮਨਿਸਟਰ ਸਾਹਿਬ ਤੇ ਆ ਜਾਂਦੀ ਹੈ। 'ਇੰਡੀਅਨ ਐਕਸਪ੍ਰੈਸ' ਵਿਚ ਕਿਹਾ ਹੈ —

The SSP said,

> "The main accused Sukhchain Singh from whom the revolver was recovered earlier had been set free by the police following the recommendation of Justice Bains Committee."

ਅੱਜ ਸਾਰੇ ਪੰਜਾਬ ਦੇ ਵਿਚ ਕਤਲੋ ਗਾਰਤ, ਲੁਟ ਮਾਰ ਦਾ ਮਾਹੌਲ ਪੈਦਾ ਹੋਇਆ ਹੋਇਆ ਹੈ। ਚੀਫ ਮਨਿਸਟਰ ਸਾਹਿਬ ਨੇ ਪਹਿਲਾਂ ਕਿਹਾ ਸੀ ਕਿ ਅਸੀਂ 8 ਸੈਕਟਰ ਬਣਾ ਦਿਤੇ ਹਨ ਅਤੇ ਇਸ ਨਾਲ ਹਾਲਾਤ ਸੁਧਾਰਨ ਵਿਚ ਮਦਦ ਮਿਲੇਗੀ ਲੇਕਿਨ ਇਸ ਨਾਲ ਵੀ ਕੋਈ ਫਰਕ ਨਹੀਂ ਪਿਆ। ਕਪੂਰਥਲੇ ਵਿਚ ਇਤਨੇ ਘਿਨਾਉਣੇ ਵਾਕਿਆਤ ਹੋਏ ਹਨ। ਚੀਫ ਮਨਿਸਟਰ ਸਾਹਿਬ ਨੇ ਅਤੇ ਸਰਦਾਰ ਬਲਵੰਤ ਸਿੰਘ ਨੇ ਵੀ ਕਿਹਾ ਸੀ ਕਿ ਇਹ ਮਸਲਾ ਪੁਲੀਟੀ-ਕਲ ਹੈ। ਸਿਰਫ ਇਤਨਾ ਕਹਿ ਦੇਣ ਨਾਲ ਹੀ ਇਨ੍ਹਾਂ ਦੀ ਜ਼ਿਮੇਵਾਰੀ ਖਤਮ ਨਹੀਂ ਹੋ ਜਾਂਦੀ। ਅੱਜ ਪੰਜਾਬ ਦੇ ਅੰਦਰ ਮਿਨਾਰਿਟੀ ਨੂੰ ਹੀ ਨਹੀਂ ਮਾਰਿਆ ਜਾ ਰਿਹਾ ਸਗੋਂ ਹਰ ਕੈਟਾਗਰੀ ਦੇ ਆਮਦੀਆਂ ਨੂੰ ਮਾਰਿਆ ਜਾ ਰਿਹਾ ਹੈ ਭਾਵੇਂ ਉਹ ਹਿੰਦੂ ਹੈ, ਸਿੱਖ ਹੈ ਜਾਂ ਮੁਸਲਮਾਨ ਹੈ। ਹਰ ਸਿਆਸੀ ਪਾਰਟੀ ਨੇ ਇਸ ਦੀ ਨਿੰਦਿਆ ਕੀਤੀ ਹੈ। ਇਸ ਤੋਂ ਬਾਦ ਪੰਜਾਬ ਅਕਾਰਡ ਹੈ। ਇਹ ਠੀਕ ਹੈ ਕਿ ਇਹ ਸਿਰੇ ਨਹੀਂ ਚੜ੍ਹਿਆ ਲੇਕਿਨ ਇਸ ਦੇ ਬਾਰੇ ਬਰਨਾਲਾ ਸਾਹਿਬ ਨੇ ਸੈਟਿਸਫੈਕਸ਼ਨ ਜ਼ਾਹਿਰ ਕੀਤੀ ਹੈ।

[ਸ੍ਰੀ ਮਨਮੋਹਨ ਕਾਲੀਆ]

ਮੈਥਿਊ ਕਮਿਸ਼ਨ ਨੇ ਕਾਂਟੀਗੂਇਟੀ, ਲੈਂਗੂਏਜ ਅਤੇ ਵਿਲੇਜ ਐਜ਼ ਏ ਯੂਨਿਟ ਦੇ ਆਧਾਰ ਤੇ ਜਿਹੜੀ ਰਿਪੋਰਟ ਦਿਤੀ ਹੈ, ਉਸ ਦੇ ਬਾਰੇ ਵੀ ਬਰਨਾਲਾ ਸਾਹਿਬ ਨੇ ਸੈਟਿਸਫੈਕਸ਼ਨ ਜ਼ਾਹਿਰ ਕੀਤੀ ਹੈ । ਪਾਣੀਆਂ ਦੇ ਮਸਲੇ ਤੇ ਜਿਹੜਾ ਕਮਿਸ਼ਨ ਬਣਾਇਆ ਗਿਆ ਹੈ, ਉਸ ਦੀਆਂ ਟਰਮਜ਼ ਆਫ ਰੈਫਰੈਂਸ ਠੀਕ ਨਹੀਂ । ਬਰਨਾਲਾ ਸਾਹਿਬ ਨੇ ਇਹ ਜੋ ਕਿਹਾ ਹੈ ਕਿ ਸਾਡੇ ਕੋਲ ਫਾਲਤੂ ਪਾਣੀ ਹੈ ਹੀ ਨਹੀਂ, ਫਿਰ ਐਸ. ਵਾਈ. ਐਲ. ਬਣਾਉਣ ਦੀ ਕੋਈ ਲੋੜ ਹੈ, ਇਸ ਤਰ੍ਹਾਂ ਦੀਆਂ ਗੱਲਾਂ ਕਰਨ ਨਾਲ ਪੰਜਾਬ ਅਕਾਰਡ ਕਿਸ ਤਰ੍ਹਾਂ ਸਿਰੇ ਚੜ੍ਹ ਸਕਦਾ ਹੈ ? ਇਹ ਹਾਲਾਤ ਕਿਸ ਤਰ੍ਹਾਂ ਸੁਧਰ ਸਕਦੇ ਹਨ ? ਕਸੂਰਵਾਰ ਪੰਜਾਬ ਦੇ ਅੰਦਰ ਕੌਣ ਹੈ ? ਮੈਂ ਸਮਝਦਾ ਹਾਂ ਕਿ ਇਸ ਵਿਚ 3 ਕਿਸਮ ਦੇ ਗਰੁਪ ਇਨਵਾਲਵਡ ਹਨ । ਇਕ ਗਰੁਪ ਤਾਂ ਉਹ ਹੈ ਜਿਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਡੇ ਗੁਵਾਂਢੀ ਮੁਲਕ ਵਲੋਂ ਸ਼ਰਾਰਤੀ ਅਨਸਰ ਆਉਂਦੇ ਹਨ ਅਤੇ ਹਿੰਦੁਸਤਾਨ ਨੂੰ ਡੀਸਟੈਬੇਲਾਈਜ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਹ ਆਪਣੇ ਬੰਦੇ ਇਥੇ ਭੇਜ ਕੇ ਇਹੋ ਜਿਹੀਆਂ ਵਾਰਦਾਤਾਂ ਕਰਵਾਉਂਦੇ ਹਨ । ਬਰਨਾਲਾ ਸਾਹਿਬ ਦੀ ਇਸ ਗੱਲ ਵਿਚ ਵਜ਼ਨ ਹੈ । ਸਾਡੀ ਸਰਕਾਰ ਨੂੰ ਔਰ ਕੇਂਦਰੀ ਸਰਕਾਰ ਨੂੰ ਇਸ ਚੀਜ਼ ਤੇ ਕਾਬੂ ਪਾਉਣਾ ਚਾਹੀਦਾ ਹੈ । ਦੂਜਾ ਗਰੁਪ ਅਨਸੋਸ਼ਲ ਐਲੀਮੈਂਟਸ ਦਾ ਹੈ । ਇਨ੍ਹਾਂ ਦਾ ਕਿਸੇ ਧਰਮ ਨਾਲ ਕੋਈ ਤਾਲੁਕ ਨਹੀਂ । ਇਨ੍ਹਾਂ ਵਾਸਤੇ ਹਿੰਦੂ ਮਰ ਜਾਏ ਜਾਂ ਸਿੱਖ ਮਰ ਜਾਵੇ, ਕੋਈ ਫਰਕ ਨਹੀਂ ਪੈਂਦਾ । ਇਨ੍ਹਾਂ ਨੇ ਸਿਰਫ ਲੁਟ ਮਾਰ ਕਰਨੀ ਹੈ । ਤੀਸਰਾ ਗਰੁਪ ਜਿਹੜਾ ਇਹੋ ਜਿਹੇ ਹਾਲਾਤ ਲਈ ਜ਼ਿਮੇਵਾਰ ਹੈ, ਉਹ ਇਨ੍ਹਾਂ ਦੇ ਆਪਣੇ ਘਰ ਦੇ ਵਿਚ ਹੀ ਹੈ। ਇਨ੍ਹਾਂ ਨੇ ਸਰਬੱਤ ਖਾਲਸਾ ਕਨ-ਵੈਨਸ਼ਨ ਸੱਦੀ ਸੀ ਜਿਸ ਵਿਚ ਐਸ. ਜੀ. ਪੀ. ਸੀ. ਅਤੇ ਅਕਾਲੀ ਦਲ ਨੂੰ ਕਿਹਾ ਗਿਆ ਸੀ ਕਿ ਦਰਬਾਰ ਸਾਹਿਬ ਨੂੰ ਖਾਲੀ ਕਰਵਾਓ । ਇਨ੍ਹਾਂ ਨਾਲ ਨਜਿੱਠਿਆ ਜਾਣਾ ਚਾਹੀਦਾ ਹੈ। The Government is that works. ਇਨ੍ਹਾਂ ਦੀਆਂ ਜੋ ਮੰਗਾਂ ਹਨ, ਇਨ੍ਹਾਂ ਦਾ ਜੋ ਮਸਲਾ ਹੈ, ਕੀ ਉਹ ਸਮੁਚੇ ਪੰਜਾਬ ਦੇ ਮਸਲੇ ਨਾਲੋਂ ਵੀ ਵੱਡਾ ਹੈ ? ਇਹ ਠੀਕ ਹੈ ਕਿ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਦ ਬਹੁਤ ਜ਼ਿਆਦਾ ਖੂਨ ਖਰਾਬਾ ਹੋਇਆ ਅਤੇ ਉਸ ਦੀ ਜਿੰਨੀ ਵੀ ਨਿੰਦਾ ਕੀਤੀ ਜਾਵੇ, ਥੋੜੀ ਹੈ। ਮੈਨੂੰ ਪਤਾ ਹੈ ਕਿ ਇਕ ਹਿੰਦੂ ਗਵਾਂਢੀ ਨਾਲ ਦੇ ਘਰ ਵਿਚ ਕਿਸੇ ਸਿੱਖ ਫੈਮਿਲੀ ਨੂੰ ਜ਼ਿੰਦਾ ਜਲਾਏ ਜਾਣ ਨੂੰ ਵੇਖ ਕੇ ਹਿਸਟੀਰਿਕ ਹੋ ਗਿਆ। ਸਾਡੇ ਪ੍ਰਧਾਨ ਮੰਤਰੀ ਨੇ ਜਿਹੜਾ ਬਿਆਨ ਦਿਤਾ ਸੀ ਕਿ ਜਦ ਕੋਈ ਵੱਡਾ ਬ੍ਰਿਛ ਗਿਰਦਾ ਹੈ ਤਾਂ ਧਰਤੀ ਹਿਲਦੀ ਹੈ, ਇਹ ਠੀਕ ਨਹੀਂ ਸੀ। That was not a Prime Minister's like statement. ਮੈਨੂੰ ਪਤਾ ਹੈ ਕਿ ਪ੍ਰਾਈਮ ਮਨਿਸਟਰ ਦਾ ਨਾਂ ਹਾਊਸ ਵਿਚ ਡਿਸਕਸ ਨਹੀਂ ਹੋ ਸਕਦਾ ਪਰ ਮੈਂ ਇਕ ਭਾਵਨਾ ਦੇ ਵਿਚ ਆ ਕੇ ਇਹ ਕਹਿ ਦਿਤਾ। ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਚੀਫ ਮਨਿਸਟਰ ਡਿਟੀਰਿਉਰੇਟਿੰਗ ਲਾਅ ਐਂਡ ਆਰਡਰ ਵਾਸਤੇ ਜਸਟੀਫੀਕੇਸ਼ਨ ਲਈ ਵਜ੍ਹਾ ਬਿਆਨ ਕਰਦੇ ਪਏ ਹਨ । ਪਰ ਇਸ ਦੇ ਨਾਲ ਇਨ੍ਹਾਂ ਘਟਨਾਵਾਂ ਦੀ ਨਿਖੇਧੀ ਜ਼ਰੂਰ ਕਰਨੀ ਚਾਹੀਦੀ ਹੈ । ਪੰਜਾਬ ਅੰਦਰ ਜੋ ਅਜਿਹੀਆਂ ਤਾਕਤਾਂ ਹਨ ਉਨ੍ਹਾਂ ਦੀ ਨਿਖੇਧੀ ਕਰਨੀ ਚਾਹੀਦੀ ਹੈ ਔਰ ਸਹੀ ਤਰੀਕੇ ਨਾਲ ਉਨ੍ਹਾਂ ਨਾਲ ਨਜਿਠਣਾ ਚਾਹੀਦਾ ਹੈ। ਪੰਜਾਬ ਅਕਾਰਡ ਅਕਾਲੀ ਦਲ ਔਰ ਰਾਜੀਵ ਗਾਂਧੀ ਦੇ ਦਰਮਿਆਨ ਹੋਇਆ ਹੈ। ਅਜਮੇਰ ਅੰਦਰ ਇਨ੍ਹਾਂ ਤੇ ਮੁਕਦਮੇ ਚਲਾਏ ਜਾ ਰਹੇ ਹਨ । ਪੰਜਾਬ ਅਕਾਰਡ ਅੰਦਰ ਇਸ ਬਾਰੇ ਕੋਈ ਜ਼ਿਕਰ ਨਹੀਂ । ਪਰ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਬੜੇ ਟੈਕਟਫੁਲੀ ਰਿਹੈਬਲੀਟੇਸ਼ਨ ਆਫ ਰਾਇਟ ਅਫੈਕਟਿਡ ਪੀਪਲ ਔਰ ਆਰਮੀ ਡੇਜ਼ਰਟਰਜ਼ ਬਾਰੇ ਲਿਖਿਆ ਹੈ । ਅਵਾਰਡ ਅੰਦਰ ਇਸ ਬਾਰੇ ਲਫਜ਼ ਤਕ ਨਹੀਂ ਹੈ । ਅਕਾਰਡ ਅੰਦਰ ਡਿਸ-ਚਾਰਜ ਦਾ ਲਫਜ਼ ਸੀ । ਦਰਅਸਲ ਵਿਚ ਲੋੜ ਇਸ ਗਲ ਦੀ ਹੈ ਕਿ ਪੰਜਾਬ ਅੰਦਰ ਇਕ ਸ਼ਾਂਤੀ ਦਾ ਵਾਤਾਵਰਨ ਪੈਦਾ ਕੀਤਾ ਜਾਏ। ਕੀ ਫਾਇਦਾ ਹੁਣ ਉਨ੍ਹਾਂ ਆਦਮੀਆਂ ਨੂੰ ਰਿਲੀਫ ਦਿਤੀ ਗਈ

ਹੈ। ਜਿਸ ਨੂੰ ਰਿਲੀਫ ਦਿਤੀ ਗਈ ਬਸੰਤ ਸਿੰਘ ਉਹ ਪੇਪਰ ਦੇ ਮੁਤਾਬਿਕ ਕਿਸੇ ਹੋਰ ਕੇਸ ਵਿਚ ਅਫੈਕ-ਟਿਡ ਹੈ। ਸਿੱਖ, ਹਿੰਦੂ ਨੌਜਵਾਨ ਬੇਕਾਰ ਹਨ। ਮੈਂ ਚੰਦੂ ਮਾਜਰਾ ਜੀ ਦੇ ਪੁਆਇੰਟ ਨਾਲ ਸਹਿਮਤ ਹਾਂ ਕਿ ਏਜ ਰਿਲੈਕਸੇਸ਼ਨ ਹੋਣੀ ਚਾਹੀਦੀ ਹੈ। ਜਿਨ੍ਹਾਂ ਲੋਕਾਂ ਨੇ ਸੰਘਰਸ਼ ਕੀਤਾ ਹੈ ਉਨ੍ਹਾਂ ਦੀ ਐਂਪਲਾਇਮੈਂਟ ਲਈ ਏਜ ਔਰ ਕੁਆਲੀਫੀਕੇਸ਼ਨ ਵਿਚ ਰਿਲੈਕਸੇਸ਼ਨ ਹੋਣੀ ਚਾਹੀਦੀ ਹੈ ਤਾਂ ਕਿ ਬੇਕਾਰੀ ਜੋ ਇਸ ਵੇਲੇ ਨੌਜਵਾਨਾਂ ਅੰਦਰ ਹੈ ਉਹ ਦੂਰ ਹੋ ਸਕੇ। ਇਹ ਬੇਕਾਰੀ ਨੌਜਵਾਨਾਂ ਲਈ ਖਤਰਨਾਕ ਸਾਬਤ ਹੋ ਸਕਦੀ ਹੈ। ਇਸ ਵੇਲੇ ਜੋ ਸਭ ਤੋਂ ਬੜੀ ਗਲ ਹੈ ਉਹ ਹੈ ਲਾਅ ਐਂਡ ਆਰਡਰ ਦੀ। ਇਹ ਇਤਨੀ ਗੰਭੀਰ ਹੈ, ਚਿੰਤਾਜਨਕ ਹੈ ਔਰ ਇਸ ਦੇ ਲਈ ਮਾਰਲ ਰਿਸਪਾਂਸੇਬਿਲਿਟੀ ਗੌਰਮਿੰਟ ਦੀ ਬਣਦੀ ਹੈ। ਇਹ ਗੌਰਮਿੰਟ ਦੀ ਰਿਸਪਾਂਸੇਬਿਲਿਟੀ ਹੈ ਕਿ ਉਹ ਲਾਅ ਐਂਡ ਆਰਡਰ ਨੂੰ ਮੇਨਟੇਨ ਕਰੇ। ਇੱਕ ਰੇਲ ਗੱਡੀ ਦਾ ਐਕਸੀਡੈਂਟ ਹੋ ਗਿਆ ਸੀ। ਉਸ ਵੇਲੇ ਦੇ ਰੇਲ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਰੀਜ਼ਾਈਨ ਕਰ ਦਿਤਾ ਸੀ। ਅੱਜ ਲੋੜ ਹੈ ਕਿ ਲਾਅ ਐਂਡ ਆਰਡਰ ਖਰਾਬ ਹੋਣ ਲਈ ਮਾਰਲ ਰਿਸਪਾਂਸੇਬਿਲਿਟੀ ਓਨ ਕਰੋ। ਕੱਲ੍ਹ ਦੇ ਜਦੋਂ ਅਖਬਾਰ ਆਉਣ ਤਾਂ ਉਸ ਵਿਚ ਕਤਲ ਦੀ ਕੋਈ ਵੀ ਵਾਰਦਾਤ ਬਾਰੇ ਖਬਰ ਨਹੀਂ ਆਉਣੀ ਚਾਹੀਦੀ ਹੈ। ਲੁਟ ਮਾਰ ਬਾਰੇ ਕੋਈ ਖਬਰ ਨਹੀਂ ਹੋਣੀ ਚਾਹੀਦੀ ਹੈ। ਅਜਿਹੀਆਂ ਵਾਰਦਾਤਾਂ ਨਾਲ ਸਖਤੀ ਨਾਲ ਨਿਜਿਠਣਾ ਚਾਹੀਦਾ ਹੈ। ਪੁਲੀ-ਟੀਕਲ ਲੋਕਾਂ ਨੂੰ ਵੀ ਮਿਲੋ ਔਰ ਜਿਹੜੇ ਤਸ਼ਦਦ ਵਿਚ ਹੀ ਵਿਸ਼ਵਾਸ਼ ਰਖਦੇ ਹਨ ਔਰ ਕੇਵਲ ਲੁਟਮਾਰ ਹੀ ਕਰਨਾ ਜਾਣਦੇ ਹਨ ਉਨ੍ਹਾਂ ਨੂੰ ਆਪਣੇ ਹਿਸਾਬ ਨਾਲ ਨਿਜਿਠੋ।

*11-15 A. M. | (ਇਸ ਸਮੇਂ* ਸ੍ਰੀ ਰਾਮ ਕਿਸ਼ਨ ਕਟਾਰੀਆ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਡਿਵੈਲਪਮੈਂਟ ਆਫ ਟਾਊਨਜ਼ ਬਾਰੇ ਮੈਂ ਹੁਣ ਕੁਝ ਕਹਿਣਾ ਚਾਹੁੰਦਾ ਹਾਂ। ਅਕਾਲੀ ਦਲ ਰੂਰਲ ਓਰੀਐਂਟਿਡ ਪਾਰਟੀ ਹੈ। ਸਾਰੇ ਪਿੰਡਾਂ ਦੀ ਗਲ ਕਰਦੇ ਹਨ। ਪਰ 80 ਫੀ ਸਦੀ ਲੈਜਿਸਲੇਟਰਜ਼ ਜੋ ਪਿੰਡਾਂ ਤੋਂ ਜਿੱਤ ਕੇ ਆਉਂਦੇ ਹਨ ਉਹ ਸ਼ਹਿਰਾਂ ਵਿਚ ਆ ਜਾਂਦੇ ਹਨ। ਇਹ ਦੇਖਿਆ ਜਾਣਾ ਚਾਹੀਦਾ ਹੈ ਕਿ ਜੋ ਪਿੰਡਾਂ ਵਿਚੋਂ ਜਿੱਤ ਕੇ ਆਉਂਦੇ ਹਨ ਉਨ੍ਹਾਂ ਵਿਚੋਂ ਕਿੰਨੇ ਸ਼ਹਿਰਾਂ ਵਿਚ ਰਹਿੰਦੇ ਹਨ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੀਆਂ ਮਿਉਂਸਪਲ ਕਮੇਟੀਆਂ, ਮਿਉਂਸਪਲ ਕਾਰਪੋਰੇਸ਼ਨਜ਼ ਇਨ੍ਹਾਂ ਦੇ ਇਲੈਕਸ਼ਨਜ਼ ਸਾਡੇ ਵਕਤ, ਜਨਤਾ ਪਾਰਟੀ ਦੇ ਵਕਤ, ਕਾਂਗਰਸ ਵਕਤ ਸਾਰੇ ਸਟੇਅ ਰਹੇ। ਖਾਸ ਕਰ ਕੇ ਮਿਉਂਸਪਲ ਕਾਰਪੋਰੇਸ਼ਨਜ਼ ਦੇ ਇਲੈਕਸ਼ਨਜ਼ ਲਈ ਮੈਂ ਅਕਾਲੀ ਦਲ ਦੀ ਸਰਕਾਰ ਨੂੰ ਅਪੀਲ ਕਰਾਂਗਾ ਕਿ ਹੈਲਦੀ ਕਨਵੈਨਸ਼ਨ ਬਨਾਉਣੀ ਚਾਹੀਦੀ ਹੈ। ਅਗਰ ਮੌਤ ਦੇ ਸਾਏ ਹੇਠ ਪੰਜਾਬ ਦੇ ਇਲੈਕਸ਼ਨਜ਼ ਹੋ ਸਕਦੇ ਹਨ ਤਾਂ ਫਿਰ ਇਥੇ ਮਿਉਂਸਪਲ ਕਾਰਪੋਰੇਸ਼ਨਜ਼ ਦੇ ਇਲੈਕਸ਼ਨਜ਼ ਕਿਉਂ ਨਹੀਂ ਹੋ ਸਕਦੇ। ਉਥੇ ਇਲੈਕਸ਼ਨਜ਼ ਨਾ ਹੋਣ ਕਰਕੇ ਸ਼ਹਿਰਾਂ ਦੀ ਡਿਵੈਲਪਮੈਂਟ ਰੁਕੀ ਪਈ ਹੈ। ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਬਜਟ ਵਿਚ ਕੁਝ ਨਹੀਂ ਰਖਿਆ ਗਿਆ ਹੈ। ਉਨ੍ਹਾਂ ਦੇ ਜੋ ਆਕਟਰਾਏ ਰਾਹੀਂ ਫੰਡਜ਼ ਆਉਂਦੇ ਸਨ ਉਹ ਵੀ ਖਤਮ ਹੋ ਗਏ ਹਨ। ਉਥੇ ਦੀ ਡਿਵੈਲਪਮੈਂਟ ਰੁਕਣ ਕਰਕੇ ਬੇ-ਰੁਜ਼ਗਾਰੀ ਨੂੰ ਬੜ੍ਹਾਵਾ ਮਿਲਿਆ ਹੈ। ਕਾਰਖਾਨੇ ਔਰ ਫੈਕਟਰੀਆਂ ਵਿਚ ਕੰਮ ਜ਼ਿਆਦਾ ਨਾ ਹੋਣ ਕਰਕੇ ਬੇਰੁਜ਼ਗਾਰੀ ਵਿਚ ਬੜ੍ਹਾਵਾ ਹੋਇਆ ਹੈ। ਅਰਬਨ ਲੈਂਡ ਸੀਲਿੰਗ ਹੋਣ ਕਰਕੇ ਵੀ ਮਕਾਨਾਂ ਦੀ ਗਰੋਥ ਰੁਕ ਗਈ ਹੈ। ਛੋਟੇ ਛੋਟੇ ਸਲੱਮ ਬਣਨੇ ਸ਼ੁਰੂ ਹੋ ਗਏ ਹਨ। ਉਥੇ ਲੋਕ ਛੋਟੀਆਂ ਛੋਟੀਆਂ ਕਾਲੋਨੀਆਂ ਬਣਾ ਰਹੇ ਹਨ। ਮੇਰੀ ਆਪਣੀ ਕੰਸਟੀਚੂਐਂਸੀ ਵਿਚ ਸੰਤੋਸ਼ੀ ਨਗਰ, ਬਲਦੇਵ ਨਗਰ ਔਰ ਕਪੂਰ-ਥਲਾ ਰੋਡ ਤੇ ਵੈਲਫੇਅਰ ਸੁਸਾਇਟੀ ਆਦਿ ਇਸ ਤਰੀਕੇ ਨਾਲ ਇਹ ਸਕੀਮਾਂ ਚਲ ਰਹੀਆਂ ਹਨ। ਇਨ੍ਹਾਂ ਨੂੰ ਇੱਕ ਪਾਸੇ ਇੰਪਰੂਵਮੈਂਟ ਟਰੱਸਟ ਨੋਟਿਸ ਦੇ ਦਿੰਦਾ ਹੈ। ਕਾਰਪੋਰੇਸ਼ਨ ਵਾਲੇ ਕੋਈ ਡਿਵੈਲਪ-

[ਸ੍ਰੀ ਮਨਮੋਹਨ ਕਾਲੀਆ]

ਮੈਂਟ ਦਾ ਕੰਮ ਨਹੀਂ ਕਰਦੇ। ਨਤੀਜੇ ਦੇ ਤੌਰ ਤੇ ਉਥੇ ਬੀਮਾਰੀ ਫੈਲਦੀ ਹੈ। ਪਿਛੇ ਜਿਹੇ ਬਰਸਾਤ ਵਿਚ ਉਨ੍ਹਾਂ ਕਾਲੋਨੀਆਂ ਵਿਚ 8-8 ਫੁਟ 9-9 ਫੁਟ ਪਾਣੀ ਚਲਦਾ ਰਿਹਾ ਹੈ। ਇਸ ਲਈ ਮੇਰੀ ਤੁਹਾਡੇ ਰਾਹੀਂ ਲੋਕਲ ਬਾਡੀਜ਼ ਦੇ ਮਨਿਸਟਰ ਸਾਹਿਬ ਨੂੰ ਪ੍ਰਾਰਥਨਾ ਹੈ ਕਿ ਇਹ ਆਪਣੇ ਅਫਸਰ ਉਥੇ ਭੇਜਣ ਔਰ ਉਨ੍ਹਾਂ ਕਾਲੋਨੀਆਂ ਨੂੰ ਜਲਦੀ ਤੋਂ ਜਲਦੀ ਰੈਗੂਲਰਾਈਜ਼ ਕਰਾਉਣ ਔਰ ਉਨ੍ਹਾਂ ਨੂੰ ਸਿਵਿਕ ਅਮੈ-ਨੇਟੀਜ਼ ਦਿੱਤੀਆਂ ਜਾਣ । ਹਰੀਜਨ ਭਰਾਵਾਂ ਲਈ ਲੇਬਰ ਕਲਾਸ ਲਈ ਚੀਪ ਕੁਆਰਟਰਜ਼ ਦਿਤੇ ਜਾਂਦੇ ਸਨ। ਇੰਪਰੂਵਮੈਂਟ ਟਰੱਸਟ ਦੀ ਸਕੀਮ ਦੇਖ ਲਓ ਆਇਆ ਬਾਲਮੀਕ, ਹਰੀਜਨਾਂ ਵਾਸਤੇ ਕੰਮ ਕਰਨ ਵਾਲਿਆਂ ਵਾਸਤੇ, ਬੈਕਵਰਡ ਸ਼੍ਰੇਣੀਆਂ ਦੇ ਲੋਕਾਂ ਵਾਸਤੇ ਕੋਈ ਫਰੀ ਕੁਆਰਟਰਜ਼ ਸ਼ਹਿਰਾਂ ਅੰਦਰ ਬਣਾ ਕੇ ਇਨ੍ਹਾਂ ਨੂੰ ਦਿਤੇ ਜਾਂਦੇ ਹਨ । ਕੀ ਇਹ ਛੋਟੇ ਲੋਕ ਉਥੇ ਮਕਾਨ ਖਰੀਦ ਲੈਂਦੇ ਹਨ ? ਜਿਹੜੇ ਧਨਾਢ ਲੋਕ ਹਨ ਉਹੀ ਹੀ ਇਹ ਮਕਾਨ ਖਰੀਦ ਸਕਦੇ ਹਨ । ਇਹ ਕੰਮ ਰੈਗੂਲਰਾਈਜ਼ ਹੋਣਾ ਚਾਹੀਦਾ ਹੈ। 108 ਸਾਲ ਬਾਅਦ ਜਲੰਧਰ ਵਿਚ ਐਨੀਆਂ ਬਾਰਸ਼ਾਂ ਹੋਈਆਂ ਉਸ ਲਈ ਜੋ ਕੰਪੈਨਸੇਸ਼ਨ ਦਿਤਾ ਗਿਆ ਉਹ ਠੀਕ ਤਰ੍ਹਾਂ ਨਾਲ ਨਹੀਂ ਦਿਤਾ ਗਿਆ ।

"ਰਾਮ ਨਾਮ ਕੀ ਲੂਟ ਹੈ ਜੇ ਲੂਟ ਸਕੇ ਤੋ ਲੂਟ"

(ਇਸ ਸਮੇਂ ਹਾਊਸ ਵਿਚੋਂ ਲਾਈਟ ਚਲੀ ਗਈ ਜਿਸ ਕਰ ਕੇ ਨਾ ਕੁਝ ਦਿਖਾਈ ਦਿੰਦਾ ਸੀ ਔਰ ਸੁਣਦਾ ਵੀ ਸਾਫ ਨਹੀਂ ਸੀ ।)

ਜਿਨ੍ਹਾਂ ਦੇ ਮਕਾਨ ਢਹਿ ਗਏ ਉਨ੍ਹਾਂ ਨੂੰ ਕੰਪੈਨਸੇਸ਼ਨ ਨਹੀਂ ਦਿਤਾ ਗਿਆ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪੰਦਰਾਂ ਪੰਦਰਾਂ ਹਜ਼ਾਰ ਦਾ ਕਰਜ਼ਾ ਦਿਤਾ ਜਾਏ ਤਾਂ ਕਿ ਉਹ ਲੋਕ ਆਪਣੇ ਮਕਾਨ ਸਿਰੇ ਚੜ੍ਹਾ ਸਕਣ । ਛੋਟੇ ਛੋਟੇ ਦੁਕਾਨਦਾਰ ਜਿਨ੍ਹਾਂ ਦਾ ਨੁਕਸਾਨ ਹੋ ਗਿਆ ਉਹ ਰਿਕਸ਼ਾ ਚਲਾ ਰਹੇ ਹਨ, ਉਨ੍ਹਾਂ ਦੀ ਮਾੜੀ ਹਾਲਤ ਹੈ। ਉਹ ਵੀ ਪੰਜਾਬੀ ਹਨ । ਉਨ੍ਹਾਂ ਵਿਚ ਸਿੱਖ, ਹਿੰਦੂ ਔਰ ਹਰੀਜਨ ਸਾਰੇ ਲੋਕ ਹਨ। ਇਨ੍ਹਾਂ ਨੂੰ ਸਰਕਾਰ ਰਾਹੀਂ ਜਾਂ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਰਾਹੀਂ ਜਾਂ ਕਿਸੇ ਹੋਰ ਏਜੰਸੀ ਰਾਹੀਂ ਪੈਸੇ ਦੇਣੇ ਚਾਹੀਦੇ ਹਨ ਤਾਂਕਿ ਇਹ ਲੋਕ ਕਮਾਈ ਕਰ ਕੇ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ।

ਚੇਅਰਮੈਨ ਸਾਹਿਬ, ਅੰਮ੍ਰਿਤਸਰ ਅੰਦਰ ਮੈਡੀਕਲ ਕਾਲਜ ਹੈ । ਲੁਧਿਆਣਾ, ਪਟਿਆਲਾ ਔਰ ਫਰੀਦਕੋਟ ਅੰਦਰ ਵੀ ਇੱਕ ਇਕ ਮੈਡੀਕਲ ਕਾਲਜ ਹੈ। ਹੁਣ ਬੀਮਾਰੀਆਂ ਐਨੀਆਂ ਪੇਚੀਦਾ ਹੋ ਗਈਆਂ ਹਨ ਔਰ ਐਕਸੀਡੈਂਟਸ ਸੜਨ ਹੀ ਹੋ ਜਾਂਦੇ ਹਨ । ਚੀਫ ਮਨਿਸਟਰ ਸਾਹਿਬ ਨੇ ਜਲੰਧਰ ਨੂੰ ਇੱਕ ਇੰਜੀਨੀਅਰਿੰਗ ਕਾਲਜ ਅਲਾਟ ਕੀਤਾ ਹੈ। ਜਲੰਧਰ ਵਿਖੇ ਵੀ ਕਈ ਸੰਸਥਾਵਾਂ ਹਨ ਮੈਡੀਕਲ ਕਾਲਜ ਵਾਸਤੇ ਜਗ੍ਹਾ ਦੇਣ ਨੂੰ ਤਿਆਰ ਹਨ ਆਪਣਾ ਹਸਪਤਾਲ ਵੀ ਸਰੰਡਰ ਕਰਨ ਵਾਸਤੇ ਤਿਆਰ ਹਨ। ਇਸ ਲਈ ਜਲੰਧਰ ਵਿਖੇ ਵੀ ਇਕ ਮੈਡੀਕਲ ਕਾਲਜ ਹੋਣਾ ਚਾਹੀਦਾ ਹੈ।

(ਸਦਨ ਵਿਚ ਲਾਈਟ ਬੰਦ ਹੋਣ ਕਾਰਨ ਹਨੇਰਾ ਸੀ ਅਤੇ ਜਿਸ ਕਾਰਨ ਨਾ ਹੀ ਸਾਫ ਸੁਣਾਈ ਦੇ ਰਿਹਾ ਸੀ ਅਤੇ ਨਾ ਹੀ ਸਾਫ ਦਿਖਾਈ ਦੇ ਰਿਹਾ ਸੀ ।)

ਲੋੜ ਇਸ ਗਲ ਦੀ ਹੈ ਕਿ ਕੁਝ ਡੀਵੈਲਪਮੈਂਟ ਕੀਤੀ ਜਾਵੇ। ਐਗਰੀਕਲਚਰਲ ਐਂਡ ਮਾਰਕੀ-ਟਿੰਗ ਬੋਰਡ ਦੀਆਂ ਕੁਝ ਮੰਡੀਆਂ ਸ਼ਹਿਰਾਂ ਵਿਚ ਹਨ। ਉਨ੍ਹਾਂ ਕੋਲੋਂ ਕਿਸ ਹਿਸਾਬ ਨਾਲ ਉਗਰਾਹੀ ਕੀਤੀ ਜਾਂਦੀ ਹੈ। ਪੈਸਾ ਸੜਕਾਂ ਤੇ ਖਰਚ ਕਰਨਾ ਚਾਹੀਦਾ ਹੈ। ਮੰਡੀਆਂ ਦਾ ਕੁਝ ਪੈਸਾ ਸ਼ਹਿਰਾਂ

ਦੀ ਡੀਵੈਲਪਮੈਂਟ ਤੇ ਲਾਉਣਾ ਚਾਹੀਦਾ ਹੈ। ਨਵੀਂਆਂ ਮੰਡੀਆਂ ਬਣ ਰਹੀਆਂ ਹਨ। ਜਿਹੜੇ ਪੁਰਾਣੇ ਆੜ੍ਹਤੀਏ ਬੈਠੇ ਹਨ ਉਨ੍ਹਾਂ ਨੂੰ ਪਹਿਲੇ ਉਥੇ ਰੀਜ਼ਰਵ ਪਰਾਈਸ ਤੇ ਪਲਾਟ ਦੇ ਕੇ ਵਸਾਓ। ਬਾਕੀ ਦੇ ਪਲਾਟ ਤੁਸੀਂ ਭਾਵੇਂ ਖੁਲ੍ਹੀ ਕੀਮਤ ਤੇ ਦੇ ਦਿਓ। ਇਹ ਨਾ ਹੋਵੇ ਕਿ ਬਾਹਰਲੇ ਆਦਮੀ ਹੀ ਕਬਜ਼ਾ ਕਰ ਲੈਣ ਅਤੇ ਬਾਕੀ ਪੁਰਾਣੇ ਆੜ੍ਹਤੀਆਂ ਨੂੰ ਕੁਝ ਨਾ ਮਿਲੇ। ਸਾਰਿਆਂ ਨੂੰ ਵਸਾਓ। ਦੰਗਾ ਪੀੜਤ ਵਾਲਿਆਂ ਵਾਸਤੇ ਵੀ ਰੱਖੋ ਤਾਂ ਕਿ ਸਾਰਿਆਂ ਦਾ ਫਾਇਦਾ ਹੋਵੇ। ਪੁਰਾਣੇ ਆੜ੍ਹਤੀਆਂ ਨੂੰ ਉਜਾੜਿਆ ਨਾ ਜਾਵੇ।

ਹੁਣ ਮੈਂ ਇੰਡਸਟਰੀ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸਮਾਲ ਸਕੇਲ ਇੰਡਸਟਰੀ ਬੇਸ ਇੰਡਸਟਰੀ ਹੈ ਪੰਜਾਬ ਦੀ। ਪੰਜਾਬ ਨੇ ਐਗਰੀਕਲਚਰ ਵਿਚ ਬਹੁਤ ਤਰੱਕੀ ਕੀਤੀ ਹੈ। ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਆਇਆ ਹੈ, ਵਾਈਟ ਰੈਵੋਲਿਊਸ਼ਨ ਆਇਆ ਹੈ। ਪਰ ਪੰਜਾਬ ਵਿਚ ਕੋਲਾ ਨਹੀਂ; ਲੋਹਾ ਨਹੀਂ; ਤਾਂਬਾ ਨਹੀਂ ਹੈ, ਰਬੜ ਨਹੀਂ ਹੈ, ਸ਼ਹਿਤੂਤ ਨਹੀਂ ਹੈ। ਇਸ ਤਰ੍ਹਾਂ ਹੋਰ ਬਹੁਤ ਸਾਰੀਆਂ ਚੀਜ਼ਾਂ ਇਥੇ ਨਹੀਂ ਹੁੰਦੀਆਂ ਅਤੇ ਉਹ ਬਾਹਰ ਤੋਂ ਮੰਗਾਉਣੀਆਂ ਪੈਂਦੀਆਂ ਹਨ। ਪੰਜਾਬ ਵਿਚ ਸਮਾਲ ਸਕੇਲ ਇੰਡਸਟਰੀਜ਼ ਦੇ ਬਹੁਤ ਸਾਰੇ ਯੂਨਿਟਸ ਹਨ ਜਿਥੇ ਕਿ ਨਟ ਬੋਲਟਸ, ਹੈਂਡ ਟੂਲਜ਼ ਆਦਿ ਬਣਦੇ ਹਨ। ਇਨ੍ਹਾਂ ਨੇ ਨਵੇਂ ਫੋਕਲ ਪੁਆਇੰਟ ਬਣਾਏ ਪਰ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੰਜ ਸਾਲ ਕੁਝ ਨਹੀਂ ਕੀਤਾ। ਬਿਜਲੀ ਨਹੀਂ ਮਿਲੀ, ਪੈਸਾ ਨਹੀਂ ਮਿਲਿਆ, ਰਾਅ ਮੈਟੀਰੀਅਲ ਨਹੀਂ ਮਿਲਿਆ। ਮੈਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਨੌਜਵਾਨਾਂ ਵਾਸਤੇ 5 ਸਾਲ ਦਾ ਪੀਰੀਅਡ ਵੇਵ ਆਫ ਕੀਤਾ ਗਿਆ ਹੈ ਇਸੇ ਤਰ੍ਹਾਂ ਜਿਹੜੇ ਸਮਾਲ ਸਕੇਲ ਇੰਡਸ-ਟਰੀਜ਼ ਯੂਨਿਟਸ ਹਨ, ਜਿਹੜੇ ਜਲੰਧਰ ਵਿਚ ਹਨ, ਉਨ੍ਹਾਂ ਦੀ ਵੀ ਕੰਡੀਸ਼ਨ ਵੇਵ ਆਫ ਕਰਨੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਵਿਚ ਵੀ ਵਿਸ਼ਵਾਸ ਹੋਵੇ ਅਤੇ ਉਹ ਬੈਠੇ ਰਹਿਣ ਅਤੇ ਉਹ ਉਝੜਨ ਨਾ। ਨਵਿਆਂ ਦੀ ਵੀ ਕੋਈ ਗਰੰਟੀ ਨਹੀਂ ਹੈ। ਇਸ ਲਈ ਮੈਂ ਕਹਾਂਗਾ ਕਿ ਜਿਹੜੇ ਪੁਰਾਣੇ ਬੈਠੇ ਹਨ ਉਨ੍ਹਾਂ ਨੂੰ ਉਜਾੜੋ ਨਹੀਂ।

ਹੁਣ ਕਿਹਾ ਜਾਂਦਾ ਹੈ ਕਿ ਬਿਜਲੀ ਦੀ ਰਾਹਤ ਮਿਲੀ ਹੈ। ਬਹੁਤ ਅੱਛਾ ਹੋ ਗਿਆ। ਪਰ ਉਨ੍ਹਾਂ ਤੇ ਕੰਡੀਸ਼ਨ ਹੈ ਕਿ 5 ਲੱਖ ਰੁਪਿਆ ਦਿਓ ਇੰਡਸਟਰੀ ਵਾਸਤੇ। ਦੋ ਢਾਈ ਲੱਖ ਰੁਪਿਆ ਉਨ੍ਹਾਂ ਨੂੰ ਜਮ੍ਹਾਂ ਕਰਾਉਣਾ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਬੰਦਾ ਅਪਲਾਈ ਕਰਦਾ ਹੈ, ਉਸ ਨੂੰ ਦਿਓ।

ਹੁਣ ਮੈਂ ਸ਼ਡਿਊਲਡ ਕਾਸਟਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਉਹ ਗਰੀਬ ਲੋਕ ਹਨ। ਉਨ੍ਹਾਂ ਨੂੰ ਲਾਰੇ ਬਹੁਤ ਲਾਉਂਦੇ ਹਨ। ਉਨ੍ਹਾਂ ਨੂੰ ਕਾਂਗਰਸ ਨੇ ਬੜੇ ਲਾਰੇ ਲਾਏ। ਸੈਂਟਰਲ ਗੌਰ-ਮਿੰਟ ਨੇ ਲਾਰਾ ਲਾ ਦਿੱਤਾ ਕਿ ਅਸੀਂ ਗਰੀਬਾਂ ਨੂੰ ਉਪਰ ਚੁਕਾਂਗੇ। ਮੈਂ ਦਸਣਾ ਚਾਹੁੰਦਾ ਹਾਂ ਕਿ ਪੀਲੇ ਕਾਰਡ ਦੇ ਵਾਸਤੇ 2-3 ਸੌ ਰੁਪਿਆ ਲੱਗ ਜਾਂਦਾ ਹੈ ਫਿਰ ਉਸ ਦੇ ਬਾਅਦ ਉਨ੍ਹਾਂ ਨੂੰ ਮਹੀਨਾ ਮਹੀਨਾ ਲੱਗ ਜਾਂਦਾ ਹੈ ਕਾਰਡ ਮਿਲਦੇ ਨਹੀਂ। ਜਿਹੜਾ ਆਦਮੀ ਡੈਕਲੇਰੇਸ਼ਨ ਦਿੰਦਾ ਹੈ ਅਤੇ ਮਿਉਂਸਪਲ ਕਮਿਸ਼ਨਰ, ਬੀ. ਡੀ ਓ. ਆਦਿ ਤੋਂ ਦਸਖਤ ਕਰਵਾ ਕੇ ਦਿੰਦਾ ਹੈ ਉਸ ਨੂੰ ਪੀਲਾ ਕਾਰਡ ਬਣਾ ਦੇਣਾ ਚਾਹੀਦਾ ਹੈ। ਗਰੀਬਾਂ ਦਾ ਕਾਰਡ ਬਣਾਉਣ ਤੇ ਖਰਚਾ 2-3 ਸੌ ਰੁਪਏ ਹੋ ਜਾਂਦਾ ਹੈ। ਇਸ ਲਈ ਕਾਰਡ ਦੀ ਕੀਮਤ 300 ਰੁਪਏ ਰੱਖੀ ਹੋਈ ਹੈ।

(ਇਸ ਸਮੇਂ ਲਾਈਟ ਫਿਰ ਬੰਦ ਹੋ ਗਈ।)

ਇੰਡਸਟਰੀਜ਼ ਵਾਸਤੇ ਜਿਹੜਾ ਲੋਨ ਹੈ, ਉਸ ਤੇ ਇੰਟਰੈਸਟ ਦੀ ਦਰ ਘਟ ਹੋਣੀ ਚਾਹੀਦੀ ਹੈ। ਬੈਂਕਾਂ ਵਾਲੇ ਟਰਕਾ ਦਿੰਦੇ ਹਨ। ਪਤਾ ਨਹੀਂ ਉਨ੍ਹਾਂ ਨੂੰ ਇੰਸਟਰਕਸ਼ਨਜ਼ ਹਨ ਕਿ ਤੁਸੀਂ ਟਰਕਾਈ ਜਾਓ ਅਤੇ ਪੈਸੇ ਨਹੀਂ ਦੇਣੇ। ਐਵੇਂ ਲਿਖ ਦਿੰਦੇ ਹਨ ਕਿ ਐਨੇ ਪੈਸੇ ਵੰਡੇ ਗਏ।

[ਸ੍ਰੀ ਮਨਮੋਹਨ ਕਾਲੀਆ]

ਟੈਕਸਾਂ ਦੇ ਬਾਰੇ ਬੜੀ ਅਜੀਬ ਪਾਲਿਸੀ ਹੈ। ਆਮ ਤੌਰ ਤੇ ਸਰਦਾਰ ਬਲਵੰਤ ਸਿੰਘ ਜੀ ਬੜੇ ਇਕਾਨਮਿਸਟ ਮੰਨੇ ਗਏ ਹਨ । ਇਕ ਚੀਜ਼ ਦਾ ਇਥੇ ਬਾਰ ਬਾਰ ਜ਼ਿਕਰ ਕੀਤਾ ਗਿਆ ਹੈ। ਆਨੰਦ-ਪੁਰ ਸਾਹਿਬ ਦੇ ਮਤੇ ਦੇ ਅੰਦਰ ਵੀ ਜ਼ਿਕਰ ਕੀਤਾ ਗਿਆ ਹੈ। ਇਹ ਕਹਿੰਦੇ ਹਨ ਕਿ ਸ਼ਰਾਬਬੰਦੀ ਹੋਣੀ ਚਾਹੀਦੀ ਹੈ । ਏ. ਆਈ. ਐਸ. ਐਸ. ਐਫ. ਨੇ ਕਿਹਾ ਹੈ ਕਿ ਇਨ੍ਹਾਂ ਦੁਕਾਨਾਂ ਦੀ ਸ਼ਹਿਰ ਵਿਚੋਂ ਸ਼ਿਫਟਿੰਗ ਕਰੋ ।

ਫਿਰ ਐਕਸਾਈਜ਼ ਪਾਲਿਸੀ ਦੀ ਗੱਲ ਹੈ । ਜਿਸ ਹਿਸਾਬ ਨਾਲ ਇਹ ਚੱਲ ਰਹੀ ਹੈ ਉਸ ਹਿਸਾਬ ਨਾਲ ਕਿਉਂਕਿ ਪੰਜਾਬ ਇਕ ਬਾਰਡਰ ਸਟੇਟ ਹੈ, ਦੂਸਰੀਆਂ ਸਟੇਟਾਂ ਤੋਂ ਸਮਗਲਿੰਗ ਸ਼ੁਰੂ ਹੋ ਜਾਣੀ ਹੈ। ਚੇਅਰਮੈਨ ਸਾਹਿਬ, ਇਸ ਚੀਜ਼ ਨੂੰ ਦੇਖਣ ਦੀ ਲੋੜ ਹੈ । ਫਿਰ ਐਂਟਰਟੇਨਮੈਂਟ ਟੈਕਸ ਜਿਹੜਾ ਹੈ, ਉਸ ਵੱਲ ਦੇਖੋ । ਸਿਨਮੇ ਖੁਲ੍ਹਦੇ ਨਹੀਂ। ਮਾਹੌਲ ਹੀ ਐਸਾ ਪੈਦਾ ਹੋ ਗਿਆ ਹੈ। ਜੇ ਉਨ੍ਹਾਂ ਤੋਂ ਟੈਕਸ ਦੀ ਠੀਕ ਉਗਰਾਹੀ ਹੋਵੇ ਤਾਂ ਫਿਰ ਸਾਨੂੰ ਹੋਰ ਟੈਕਸ ਲਾਉਣ ਦੀ ਲੋੜ ਨਹੀਂ ਹੈ ।

ਮੈਂ ਹੋਰ ਬੇਨਤੀ ਕਰਾਂਗਾ ਕਿ ਸੈਂਟਰਲ ਗੌਰਮਿੰਟ ਨੇ ਐਕਸਾਈਜ਼ ਡਿਊਟੀ ਲਗਾ ਦਿੱਤੀ । ਜਿਸ ਵਕਤ ਅਕਾਲੀ ਜਨਤਾ ਸਰਕਾਰ ਸੀ ਤਾਂ ਉਦੋਂ ਜਿਸ ਵਕਤ ਸਮਾਲ ਸਕੇਲ ਇੰਡਸਟਰੀ ਦੇ ਉਪਰ ਐਕਸਾਈਜ਼ ਡਿਊਟੀ ਲਗਾਈ ਸੀ, ਉਦੋਂ ਬਰਨਾਲਾ ਜੀ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਸਨ, ਉਨ੍ਹਾਂ ਦੇ ਰਾਹੀਂ ਅਸੀਂ ਫਾਈਨੈਂਸ ਮਨਿਸਟਰ ਕੋਲ ਡੈਪੂਟੇਸ਼ਨ ਤੇ ਗਏ ਸੀ ਅਤੇ ਸਾਰੀ ਡਿਊਟੀ ਵੇਵ ਕਰਵਾਈ ਸੀ। ਹੁਣ ਵੀ ਪਿਛੇ ਜਿਹੇ 10 ਤਾਰੀਖ ਨੂੰ ਹੜਤਾਲ ਹੋਈ ਸੀ। ਸਾਰੀ ਸਟੇਟ ਦੀ ਇੰਡਸ-ਟਰੀ ਤਬਾਹ ਹੋ ਜਾਣੀ ਹੈ। ਤੁਸੀਂ 8 ਲੱਖ ਰੁਪਏ ਦੀ ਸ਼ਰਤ ਛੱਡੋ ਅਤੇ 5 ਲੱਖ ਤੇ ਰਜਿਸਟਰੇਸ਼ਨ ਕਰੋ। ਇਹ ਜਿਹੜੀ ਸੈਂਟਰਲ ਐਕਸਾਈਜ਼ ਡਿਊਟੀ ਹੈ, ਸਾਡੇ ਐਫ. ਐਮ. ਸਾਹਿਬ, ਜਿਹੜੇ ਇੰਡਸਟਰੀ ਮਨਿਸ-ਟਰ ਵੀ ਹਨ, ਇਹ ਸੈਂਟਰਲ ਗੌਰਮਿੰਟ ਨੂੰ ਮਜਬੂਰ ਕਰਨ । ਪੰਜਾਬ ਅੱਗੇ ਉਜੜਿਆ ਹੈ, ਇਸ ਨੂੰ ਅੱਗੇ ਵਾਸਤੇ ਬਚਾਓ । ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਦਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ ।

**ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ** (ਆਦਮਪੁਰ) : ਸਤਿਕਾਰਯੋਗ ਚੇਅਰਮੈਨ ਸਾਹਿਬ, ਪੰਜਾਬ ਦਾ ਬਜਟ ਇਸ ਇਨਸੂਇੰਗ ਸਾਲ ਦੇ ਲਈ ਪੇਸ਼ ਕੀਤਾ ਗਿਆ ਹੈ । ਇਹ ਸਰਦਾਰ ਬਲਵੰਤ ਸਿੰਘ ਸਾਡੇ ਐਫ. ਐਮ. ਸਾਹਿਬ ਨੇ ਪੇਸ਼ ਕੀਤਾ ਹੈ । ਇਸ ਮਹੀਨੇ ਵਿਚ ਸਾਡੇ ਦੇਸ਼ ਵਿਚ 11-12 ਬਜਟਸ ਡਿਫਰੈਂਟ ਸਟੇਟਸ ਵਿਚ ਪੇਸ਼ ਹੋਏ ਹਨ । ਅੱਜ ਵੀ ਜਿਵੇਂ ਸਾਨੂੰ ਗਿਆਤ ਹੈ ਹਿਮਾਚਲ ਪ੍ਰਦੇਸ਼ ਦਾ ਬਜਟ ਪੇਸ਼ ਹੋ ਰਿਹਾ ਹੈ । ਅਗਰ, ਚੇਅਰਮੈਨ ਸਾਹਿਬ, ਇਹ ਜਿਹੜੇ ਸਾਰੇ ਬਜਟ ਫਾਈ-ਨੈਂਸ ਮਨਿਸਟਰਜ਼ ਸਾਹਿਬਾਨ ਪੇਸ਼ ਕਰ ਰਹੇ ਹਨ, ਜੇ ਜਨਰਲੀ ਦੇਖਿਆ ਜਾਵੇ ਤਾਂ ਉਸ ਦੀ ਇਕ ਗੱਲ ਸਪੱਸ਼ਟ ਸਾਹਮਣੇ ਆਉਂਦੀ ਹੈ ਕਿ ਬਹੁਤ ਸਾਰੀਆਂ ਸਟੇਟਾਂ ਦੇ ਫਾਈਨੈਂਸ ਮਨਿਸਟਰਜ਼ ਹਕੀਕਤ ਦਾ ਸਾਹਮਣਾ ਕਰਨ ਤੋਂ ਕੰਨੀ ਕਤਰਾਉਂਦੇ ਹਨ। ਆਮ ਤੌਰ ਤੇ ਡੈਫੀਸ਼ਿਟ ਬਜਟ ਰਖਣਾ, ਘਾਟੇ ਵਾਲਾ ਜਿਸ ਨੂੰ ਕਹਿੰਦੇ ਹਨ, ਟੈਕਸ ਕੋਈ ਤਜਵੀਜ਼ ਨਾ ਕਰਨਾ, ਕੁਝ ਮਾਲੀ ਸਾਧਨ ਪੈਦਾ ਕਰਨੇ ਜਿਨ੍ਹਾਂ ਨੂੰ ਰਿਸੋਰਸਿਜ਼ ਮਾਬੇਲਾਈਜ਼ ਕਹਿੰਦੇ ਹਨ , ਉਸ ਦਾ ਯਤਨ ਨਾ ਕਰਨਾ, ਇਹ ਇਕ ਆਮ ਟਰੈਂਡ (ਰਵਸ਼) ਸਾਡੇ ਬਜਟ ਵਿਚ ਪਿਛਲੇ ਕੁਝ ਸਾਲਾਂ ਤੋਂ ਦੇਖਣ ਵਿਚ ਆਇਆ ਹੈ। ਸੈਂਟਰਲ ਗੌਰਮਿੰਟ ਦਾ ਬਜਟ ਪਿਛੇ ਪੇਸ਼ ਕੀਤਾ ਗਿਆ, ਉਸ ਵਿਚ ਵੀ 4 ਹਜ਼ਾਰ 95 ਕਰੋੜ ਰੁਪਏ ਦਾ ਬਹੁਤ ਵੱਡਾ ਘਾਟਾ ਹੈ ਅਤੇ ਟੈਕਸ ਸਾਡੇ ਯੂਨੀਅਨ ਫਾਈਨੈਂਸ ਮਨਿਸਟਰ ਸ੍ਰੀ ਵਿਸ਼ਵ ਪ੍ਰਤਾਪ ਸਿੰਘ ਨੇ 467 ਕਰੋੜ ਰੁਪਏ ਦੇ ਤਜਵੀਜ਼ ਕੀਤੇ। ਟੋਟਲ ਘਾਟਾ 3650 ਕਰੋੜ ਰੁਪਏ ਦਾ ਹੈ । ਇਹ ਅੰਕੜੇ ਮੈਂ ਇਸ ਕਰਕੇ ਤੁਹਾਡੇ

ਸਾਮਣੇ ਰੱਖੇ ਹਨ ਕਿਉਂਕਿ ਯੂਨੀਅਨ ਬਜਟ ਨਾਲ ਸਾਡਾ ਬਜਟ ਕੋਰੀਲੇਟਿਡ ਹੈ। ਵੈਸਟ ਬੰਗਾਲ ਦਾ ਬਜਟ ਸ੍ਰੀ ਜੋਤੀ ਬਾਸੂ ਨੇ ਪੇਸ਼ ਕੀਤਾ ਅਤੇ ਉਸ ਵਿਚ ਵੀ ਕੁਝ ਘਾਟਾ ਸੀ। ਉਨ੍ਹਾਂ ਨੇ ਕੁਝ ਟੈਕਸ ਵੀ ਤਜਵੀਜ਼ ਕੀਤੇ ਹਨ। ਸਾਡੇ ਗਵਾਂਢੀ ਰਾਜ ਹਰਿਆਣਾ ਦਾ ਬਜਟ ਸ੍ਰੀ ਸਾਗਰ ਰਾਮ ਗੁਪਤਾ, ਫਾਈ-ਨੈਂਸ ਮਨਿਸਟਰ ਨੇ ਪਿਛਲੇ 15 ਕੁ ਦਿਨ ਪਹਿਲਾਂ ਪੇਸ਼ ਕੀਤਾ ਸੀ। ਉਸ ਵਿਚ ਵੀ 27 ਕਰੋੜ ਰੁਪਏ ਦਾ ਘਾਟਾ ਸੀ । ਕੁਝ ਟੈਕਸ ਵੀ ਲਗਾਏ ਗਏ। ਪੰਜਾਬ ਵਿਚ 39-40 ਕਰੋੜ ਰੁਪਏ ਦੇ ਟੈਕਸਾਂ ਦੀ ਤਜਵੀਜ਼ ਕੀਤੀ ਗਈ ਹੈ। ਇਸ ਬਾਰੇ ਰੌਲਾ ਪਿਆ। ਕੇਂਦਰ ਨੇ ਵੀ 467 ਕਰੋੜ ਰੁਪਏ ਦੇ ਟੈਕਸ ਤਜਵੀਜ਼ ਕੀਤੇ ਯਾਨੀ ਕਿ 467 ਕਰੋੜ ਰੁਪਏ ਦੇ ਟੈਕਸ ਕੇਂਦਰੀ ਬਜਟ ਵਿਚ ਪਰਪੋਜ਼ ਕੀਤੇ ਗਏ । ਇਨ੍ਹਾਂ ਤੋਂ ਇਲਾਵਾ ... ...

**ਸ੍ਰੀ ਮਨਮੋਹਨ ਕਾਲੀਆ** : ਪੁਆਇੰਟ ਆਫ ਆਰਰਡਰ, ਸਰ। ਚੇਅਰਮੈਨ ਸਾਹਿਬ, ਅਖਬਾਰ ਵਿਚ ਆਇਆ ਹੈ ਕਿ ਇਨ੍ਹਾਂ ਦੀ ਪਾਰਟੀ ਦੇ 40 ਮੈਂਬਰਾਂ ਨੇ ਇਕੱਠੇ ਹੋ ਕੇ ਕਿਹਾ ਹੈ ਕਿ ਟੈਕਸ ਵਾਪਿਸ ਲਏ ਜਾਣ ।

**ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ** : ਇਟ ਅਮਾਊਂਟਸ ਟੂ ਨੋ ਪੁਆਇੰਟ ਆਫ ਆਰਡਰ, ਸਰ । ਮੈਂ ਗੁਜ਼ਾਰਿਸ਼ ਕਰ ਰਿਹਾ ਸੀ ਕਿ ਜਿਥੇ 467 ਕਰੋੜ ਰੁਪਏ ਦੇ ਟੈਕਸ ਸੈਂਟਰ ਨੇ ਤਜਵੀਜ਼ ਕੀਤੇ, ਇਨ੍ਹਾਂ ਟੈਕਸਾਂ ਦੀ ਬਜਟ ਵਿਚ ਪਰਪੋਜ਼ਲ ਆਉਣ ਤੋਂ ਪਹਿਲਾਂ ਬੇਇੰਤਿਹਾਅ ਟੈਕਸ ਸੈਂਟਰ ਦੀ ਸਰਕਾਰ ਨੇ ਲਾ ਦਿੱਤੇ । ਬੇਇੰਤਹਾ ਟੈਕਸ ਕੇਂਦਰ ਦੀ ਸਰਕਾਰ ਨੇ ਲਾਏ। ਚਾਹੀਦਾ ਤਾਂ ਇਹ ਹੈ ਕਿ ਜਦੋਂ ਟੈਕਸ ਪ੍ਰੋਪੋਜ਼ਲਜ਼ ਆਉਣ ਤਾਂ ਜੇ ਉਹ ਕੇਂਦਰ ਦੇ ਟੈਕਸ ਹੋਣ ਤਾਂ ਉਹ ਪਾਰਲੀਮੈਂਟ ਦੇ ਦੋਨੋਂ ਸਦਨਾਂ ਦੇ ਸਾਹਮਣੇ ਆਉਣ ਅਤੇ ਜੇ ਸਟੇਟ ਦੇ ਹੋਣ ਤਾਂ ਸਟੇਟ ਦੀ ਅਸੈਂਬਲੀ ਦੇ ਸਾਹਮਣੇ ਆਉਣ ਪਰ ਇਹ ਇਕ ਨਵੀਂ ਰੀਅ ਸ਼ੁਰੂ ਕੀਤੀ ਗਈ ਕਿ ਚੁਣੇ ਹੋਏ ਨੁਮਾਇੰਦਿਆਂ ਨੂੰ ਬਾਈਪਾਸ ਕਰਕੇ ਇਸ ਤਰ੍ਹਾਂ ਕੀਤਾ ਗਿਆ । ਅੱਜ ਇਹ ਸਾਹਮਣੇ ਬੈਠੇ ਵੀਰ ਐਸੀਆਂ ਗੱਲਾਂ ਕਰਦੇ ਹਨ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪੈਟਰੋਲ ਦੀਆਂ ਕੀਮਤਾਂ ਕੇਂਦਰ ਦੀ ਸਰਕਾਰ ਨੇ ਵਧਾਈਆਂ, ਡੀਜ਼ਲ ਦੀਆਂ ਕੀਮਤਾਂ ਕੇਂਦਰ ਦੀ ਸਰਕਾਰ ਨੇ ਵਧਾਈਆਂ । ਇਸੇ ਤਰ੍ਹਾਂ ਉਨ੍ਹਾਂ ਨੇ ਹੋਰ ਟੈਕਸ ਲਾ ਕੇ ਕਾਮਨ ਮੈਨ ਦਾ ਕਚੂਮਰ ਕੱਢਣ ਦੀ ਕੋਸ਼ਿਸ਼ ਕੀਤੀ ਹੈ। ਕੁਝ ਦਿਨ ਪਹਿਲਾਂ ਹਾਲੀਂ ਰੇਲਵੇ ਦਾ ਬਜਟ ਜੋ ਰੇਲਵੇ ਮਨਿਸਟਰ, ਸ੍ਰੀ ਬੰਸੀ ਲਾਲ ਜੀ ਵਲੋਂ ਪੇਸ਼ ਕੀਤਾ ਗਿਆ ਉਨ੍ਹਾਂ ਸਾਰੀਆਂ ਪ੍ਰੋਪੋਜ਼ਲਜ਼ ਦਾ ਬੋਝ ਆਮ ਆਦਮੀ ਤੇ ਪਵੇਗਾ। ਹੁਣ, ਚੇਅਰਮੈਨ ਸਾਹਿਬ, ਪੰਜਾਬ ਦਾ ਜੋ ਬਜਟ ਪੇਸ਼ ਹੋਇਆ ਹੈ ਉਹ ਕਿਨ੍ਹਾਂ ਹਾਲਾਤ ਵਿਚ ਪੇਸ਼ ਹੋਇਆ ਹੈ ਉਹ ਹਾਲਾਤ ਸਾਨੂੰ ਸਾਹਮਣੇ ਰਖ ਕੇ ਦੇਖਣਾ ਪਵੇਗਾ। 29 ਸਤੰਬਰ, 1985 ਨੂੰ ਜਦੋਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਦੀ ਸਰਕਾਰ ਨੇ ਕਲਮਦਾਨ ਸੰਭਾ-ਲਿਆ ਤਾਂ ਉਸ ਵੇਲੇ 380 ਕਰੋੜ ਰੁਪਏ ਦਾ ਘਾਟਾ ਪਿਛਲੀ ਐਡਮਨਿਸਟਰੇਸ਼ਨ ਛੱਡ ਕੇ ਗਈ ਸੀ । ਮੈਂ ਗੱਲਾਂ ਦੁਹਰਾਵਾਂਗਾ ਨਹੀਂ ਜੋ ਪਹਿਲਾਂ ਇਥੇ ਆ ਚੁਕੀਆਂ ਹਨ । ਫਿਰ ਆਖਿਆ ਗਿਆ ਕਿ 50 ਕਰੋੜ ਰੁਪਿਆ ਇਸ ਦੇ ਵਿਚ ਹੋਰ ਸ਼ਾਮਲ ਹੋਣਾ ਬਣਦਾ ਹੈ ਜਿਹੜਾ ਕਿ ਉਨ੍ਹਾਂ ਫੌਜੀਆਂ ਤੇ ਜਿਨ੍ਹਾਂ ਬਾਰੇ ਇਹ ਕਹਿੰਦੇ ਹਨ ਬੈਰਕਾਂ ਛੱਡ ਕੇ ਚਲੇ ਗਏ, ਉਹ ਧਾਰਮਕ ਜਜ਼ਬਾਤ ਵਿਚ ਉਸ ਵਕਤ ਚਲੇ ਗਏ, ਉਨ੍ਹਾਂ ਤੇ ਅਤੇ ਉਨ੍ਹਾਂ ਦੇ ਮੁੜ ਵਸੇਬੇ ਤੇ ਔਰ ਕੁਝ ਫੌਜੀ ਜੋ ਸ਼ਹੀਦ ਹੋ ਗਏ ਉਨ੍ਹਾਂ ਦੇ ਪਰਿਵਾਰਾਂ ਨੂੰ ਮਦਦ ਦੇਣ ਵਾਸਤੇ ਜਾਂ ਜਿਹੜੇ 1984 ਦੇ ਦੁਖਦਾਈ ਹਾਲਾਤ ਕਾਰਨ ਬਾਹਰੋਂ ਉਜੜ ਕੇ ਲੋਕ ਇਥੇ ਪੰਜਾਬ ਵਿਚ ਪਰਿਵਾਰ ਆਏ ਉਨ੍ਹਾਂ ਪਰਿਵਾਰਾਂ ਨੂੰ ਸਹਾਇਤਾ ਦੇਣ ਵਾਸਤੇ ਲਗਣਾ ਹੈ । ਉਹ ਨੌਜਵਾਨ ਜੋ ਪਿਛਲੇ 4-5 ਸਾਲ ਵਿਚ ਜੋ ਸੰਕਟ ਦਾ ਸਮਾਂ ਸੀ ਉਨ੍ਹਾਂ ਨੇ ਜੋ ਆਪਣਾ ਯੋਗਦਾਨ ਪਾਇਆ, ਪੰਜਾਬ ਦੀ ਬਿਹਤਰੀ ਲਈ, ਪੰਜਾਬ ਦੇ ਹੱਕਾਂ ਦੀ ਰਾਖੀ ਲਈ ਉਨ੍ਹਾਂ ਨੇ ਆਪਣਾ ਯੋਗਦਾਨ ਪਾਇਆ, ਜਿਨ੍ਹਾਂ ਨੂੰ ਤਸੀਹੇ ਦਿੱਤੇ

[ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ]

ਗਏ ਉਨ੍ਹਾਂ ਵਾਸਤੇ ਬਹੁਤ ਵਡੀ ਤਾਦਾਦ ਵਿਚ ਪੈਸੇ ਰਖੇ ਗਏ ਹਨ ਜਿਸ ਦੇ ਨਾਲ 430 ਕਰੋੜ ਰੁਪਏ ਦਾ ਘਾਟਾ ਜੋ ਪੈਂਦਾ ਹੈ ਉਸ ਦੇ ਮੁਕਾਬਲੇ ਵਿਚ ਜੋ ਟੈਕਸ ਪ੍ਰੋਪੋਜ਼ਲਜ਼ ਹਨ ਉਹ ਬਹੁਤ ਥੋੜੇ ਹਨ । ਹੁਣ, ਚੇਅਰਮੈਨ ਸਾਹਿਬ, ਤੁਸੀਂ ਦੇਖੋ ਕਿ ਪੰਜਾਬ ਵਿਚ ਪਰ ਕੈਪੀਟਾ ਇਨਕਮ ਜਦੋਂ ਅਕਾਲੀ ਦਲ ਦੀਆਂ ਸਰਕਾਰਾਂ ਰਹੀਆਂ ਹਮੇਸ਼ਾਂ ਪਰ ਕੈਪੀਟਾ ਇਨਕਮ ਵਧੀ ਹੈ। ਪਿਛਲੇ ਚਾਰ ਪੰਜਾਂ ਸਾਲਾਂ ਤੋਂ ਪਰ ਕੈਪੀਟਾ ਇਨਕਮ 10-11 % ਘਟੀ ਹੈ । ਇਹ ਜਿਹੜੇ ਹਾਲਾਤ ਵਿਗੜੇ ਹਨ ਇਸ ਦੇ ਲਈ ਕੌਣ ਜ਼ਿੰਮੇਵਾਰ ਹਨ ? ਇਹ ਸਾਹਮਣੇ ਬੈਠੇ ਵੀਰ ਇਨ੍ਹਾਂ ਹਾਲਾਤ ਦੇ ਲਈ ਜ਼ਿੰਮੇਵਾਰ ਹਨ । ਇਨ੍ਹਾਂ ਨੇ ਹਾਲਾਤ ਵਿਗਾੜੇ ਹਨ ਅਤੇ ਪੰਜਾਬ ਆਰਥਿਕ ਤੌਰ ਤੇ ਤਬਾਹ ਹੋਇਆ ਹੈ । ਚੇਰਅਮੈਨ ਸਾਹਿਬ, ਰਾਜਨੀਤਿਕ ਤੌਰ ਤੇ ਜੋ ਗੱਲਾਂ ਹਨ ਉਨ੍ਹਾਂ ਵਾਸਤੇ ਤਾਂ ਮੇਰੇ ਹੋਰ ਕਈ ਸਾਥੀਆਂ ਨੂੰ ਵੀ ਜ਼ਿਕਰ ਕੀਤਾ ਹੈ ਪਰ ਮੈਂ ਪੰਜਾਬ ਦੀ ਆਰਥਿਕ ਹਾਲਤ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਨੇ ਪੰਜਾਬ ਨੂੰ ਆਰਥਿਕ ਤੌਰ ਤੇ ਤਬਾਹ ਕਰ ਦਿੱਤਾ । ਜਿਸਦਾ ਸਿੱਟਾ ਇਹ ਨਿਕਲਿਆ ਕਿ ਇਹ ਇਨ੍ਹਾਂ ਨੇ ਸ਼ੈਟਰਡ ਇਕਾਨਮੀ ਨੂੰ ਇਨਹੈਰਿਟ ਕੀਤਾ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਅੱਗੇ ਕੁਝ ਅੰਕੜੇ ਪੇਸ਼ ਕਰਨਾ ਚਾਹੁੰਦਾ ਹਾਂ । ਰੇਟ ਆਫ਼ ਗਰੋਥ ਔਨ ਟੋਟਲ ਪਰ ਕੈਪੀਟਾ ਇਨਕਮ ਔਨ ਡੋਮੈਸਟਿਕ ਪ੍ਰੋਡੈਕਟ ਜਿਸ ਨੂੰ ਜੀ. ਐਸ. ਡੀ. ਪੀ. ਵੀ ਕਹਿੰਦੇ ਹਨ ਉਹ 1978-79 ਵਿੱਚ ਜਦੋਂ ਪੰਜਾਬ ਵਿੱਚ ਅਕਾਲੀ ਦਲ ਦੀ ਸਰਕਾਰ ਜਨਤਾ ਪਾਰਟੀ ਨਾਲ ਰਲ ਕੇ ਬਣੀ ਸੀ ਉਸ ਵੇਲੇ ਜੋ ਪੰਜਵੀਂ ਪਲੈਨ 1974-75 ਤੋਂ 1978-79 ਤੱਕ ਸੀ ਉਸ ਵਿਚ 4.91 ਫੀਸਦੀ ਪਰ ਐਨਮ ਰੇਟ ਆਫ ਗਰੋਥ ਔਨ ਟੋਟਲ ਪਰ ਕੈਪੀਟਾ ਇਨਕਮ ਔਨ ਡਮੈਸਟਿਕ ਪ੍ਰੋਡੈਕਟਸ ਸੀ ਜੋ ਕਿ ਪਿਛਲੇ 4 ਸਾਲਾਂ ਵਿੱਚ ਘਟ ਕੇ 2.59 ਫੀਸਦੀ ਪਰ ਐਨਮ ਤੇ ਆ ਗਈ ਯਾਨੀ ਇਹ ਰੇਟ ਆਫ ਗਰੋਥ ਅੱਧੀ ਰਹਿ ਗਈ। ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪੰਜਾਬ ਦੀ ਇਕਾਨਮੀ ਨੂੰ ਇਤਨਾ ਥਲੇ ਲੈ ਆਂਦਾ। ਇਸੇ ਤਰ੍ਹਾਂ ਇੰਡਸਟਰੀਜ਼ ਵਿੱਚ, ਐਜੂਕੇਸ਼ਨ ਵਿੱਚ, ਪਿੰਡਾਂ ਦੀ ਡਿਵੈਲਪਮੈਂਟ ਵਿੱਚ, ਸ਼ਹਿਰਾਂ ਦੀ ਡਿਵੈਲਪਮੈਂਟ ਵਿੱਚ ਜਿਸ ਦੇ ਬਾਰੇ ਕਾਲੀਆ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ, ਇਨ੍ਹਾਂ ਨੇ ਹਰ ਪਾਸਿਓਂ ਗਿਰਾਵਟ ਲੈ ਆਂਦੀ। ਪਿਛਲੇ 4-5 ਸਾਲਾਂ ਵਿੱਚ ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ ਅਤੇ ਪੰਜਾਬ ਦੀ ਆਰਥਿਕ ਹਾਲਤ ਨੂੰ ਸੁਧਾਰਨ ਲਈ ਕੋਈ ਉਦਮ ਨਹੀਂ ਕੀਤਾ ਜਿਸ ਕਰਕੇ ਪੰਜਾਬ ਵਿਚ ਹਰ ਪਾਸੇ ਗਿਰਾਵਟ ਆਉਂਦੀ ਰਹੀ। ਉਸ ਦਾ ਕਾਰਨ ਕੀ ਸੀ ? ਕਾਰਨ ਇਹ ਸੀ, ਮੈਂ ਸਮਝਦਾ ਹਾਂ ਕਿ ਜੋ ਰਿਸੋਰਸਿਜ਼ ਮੋਬੀਲਾਈਜ਼ ਹੋਣੇ ਚਾਹੀਦੇ ਹਨ ਉਹ ਨਹੀਂ ਹੋਏ। ਚੇਅਰਮੈਨ ਸਾਹਿਬ, ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਥੋੜੀਆਂ ਜਿਹੀਆਂ ਟੈਕਸ ਪ੍ਰੋਪੋਜ਼ਲਜ਼ ਆਉਣ ਦੇ ਬਾਅਦ ਵੀ ਇਹ ਬਜਟ ਅਗਾਂਹ ਵਧੂ ਕਿਸਮ ਦਾ ਸਾਡੇ ਵਿੱਤ ਮੰਤਰੀ ਸਾਹਿਬ ਨੇ ਇਸ ਸਦਨ ਵਿਚ ਪੇਸ਼ ਕੀਤਾ ਹੈ। ਅਕਾਲੀ ਦਲ ਦੀ ਸਰਕਾਰ ਨੇ, ਜੋ ਫਿਸਕਲ ਬੈਲੈਂਸ ਸੀ, ਘੱਟ ਤੋਂ ਘੱਟ ਟੈਕਸ ਲਾਏ ਹਨ। ਇਸ ਦੇ ਲਈ ਇਕ ਪ੍ਰਸਿੱਧ ਇਕਾਨੋਮਿਸਟ ਮਿਸਟਰ ਐਸ. ਵੀ. ਰੰਗਨਰ ਕਹਿੰਦੇ ਹਨ ਕਿ ਪੰਜਾਬ ਦਾ ਬਜਟ ਜੋ ਇਸ ਅਕਾਲੀ ਦਲ ਦੀ ਸਰਕਾਰ ਨੇ ਪੇਸ਼ ਕੀਤਾ ਹੈ ਜਿਨ੍ਹਾਂ ਹਾਲਤਾਂ ਵਿਚ ਅਕਾਲੀ ਦਲ ਦੀ ਸਰਕਾਰ ਨੂੰ ਇਨਹੈਰਿਟ ਕੀਤਾ ਹੈ, ਉਸ ਤਰੀਕੇ ਨਾਲ ਇਸ ਤੋਂ ਬੇਹਤਰੀਨ ਬਜਟ ਹੋਰ ਕੋਈ ਨਹੀਂ ਹੋ ਸਕਦਾ। ਜੋ ਬੈਲੈਂਸਡ ਬਜਟ ਅਕਾਲੀ ਦਲ ਦੀ ਸਰਕਾਰ ਵੱਲੋਂ ਇਥੇ ਪੇਸ਼ ਕੀਤਾ ਗਿਆ ਹੈ ਉਸ ਦੇ ਮੁਤੱਲਕ ਇਕ ਟਿੱਪਣੀ ਮੈਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਜੋ ਪਿਛਲੇ ਚਾਰ ਸਾਲਾਂ ਬਾਰੇ ਕਹੀ ਗਈ ਹੈ। ਪਰਸੋਂ ਦੀ ਟਰਬਿਊਨ ਅਖਬਾਰ ਵਿਚ ਇਕ ਐਡੀਟੋਰੀਅਲ ਆਇਆ ਹੈ, ਉਹ ਮੈਂ ਸਾਰਾ ਨਹੀਂ ਪੜ੍ਹਨਾ ਚਾਹੁੰਦਾ, ਇਸ ਦੇ ਨਾਲ ਸਦਨ ਦਾ ਸਮਾਂ ਜ਼ਾਇਆ ਹੋਵੇਗਾ ਲੇਕਿਨ ਇਤਨਾ ਦੱਸਣਾ ਚਾਹੁੰਦਾ ਹਾਂ ਕਿ ਉਸ ਦੇ ਵਿਚ ਲਿਖਿਆ ਹੋਇਆ ਹੈ ਕਿ ਫੋਰ ਈਅਰ ਬਜਟਰੀ ਡਿਫਾਲਟ ਅਰਥਾਤ 4 ਸਾਲ ਬਜਟਰੀ ਡਿਫਾਲਟ ਰਿਹਾ। ਜੋ ਅਸੀਂ ਦੇਖ ਰਹੇ ਹਾਂ ਕਿ ਪਿਛਲੇ

ਸਾਲ ਜੋ ਪੰਜਾਬ ਸਰਕਾਰ ਦਾ ਬਜਟ ਸੀ ਉਹ ਪੰਜਾਬ ਦੇ ਸਦਨ ਵਿਚ ਪੇਸ਼ ਨਹੀਂ ਹੋਇਆ ਕਿਉਂਕਿ ਉਸ ਵੇਲੇ ਸਦਨ ਨਹੀਂ ਸੀ, ਉਹ ਬਜਟ ਕੇਂਦਰ ਦੀ ਸਰਕਾਰ ਨੇ ਪਾਰਲੀਮੈਂਟ ਦੇ ਦੋਨਾਂ ਸਦਨਾਂ ਵਿੱਚ ਕੇਂਦਰ ਦੇ ਫਾਈਨਾਂਸ ਮਨਿਸਟਰ ਸਾਹਿਬ, ਸ੍ਰੀ ਵਿਸ਼ਵ ਪ੍ਰਤਾਪ ਸਿੰਘ ਜੀ ਨੇ ਪੇਸ਼ ਕੀਤਾ ਸੀ ਜੋ 138 ਕਰੋੜ ਰੁਪਏ ਘਾਟੇ ਦਾ ਬਜਟ ਸੀ ਜੋ ਉਨ੍ਹਾਂ ਨੇ ਇਥੇ ਪੇਸ਼ ਕੀਤਾ ਸੀ। ਜੋ ਪਿਛਲੇ ਸਾਲ ਦੇ ਰੀਵਾਈਜ਼ਡ ਐਸਟੀਮੇਟਸ ਸਨ ਉਹ ਇਸ ਅਕਾਲੀ ਦਲ ਦੀ ਸਰਕਾਰ ਨੇ ਆਪਣੇ ਪੰਜ ਮਹੀਨਿਆਂ ਦੇ ਸਮੇਂ ਵਿਚ ਇਥੇ ਲਿਆਂਦੇ ਉਹ ਜੋ ਘਾਟਾ ਬਜਟ ਵਿਚ ਦਸਿਆ ਸੀ ਇਸ ਅਕਾਲੀ ਸਰਕਾਰ ਨੇ ਆਪਣੇ 5 ਮਹੀਨਿਆਂ ਦੇ ਸਮੇਂ ਵਿਚ ਉਸ ਘਾਟੇ ਨੂੰ ਵਾਈਪ ਆਊਟ ਕੀਤਾ। ਉਸ ਘਾਟੇ ਨੂੰ ਵਾਈਪ ਆਊਟ ਕਰਨ ਤੋਂ ਬਾਅਦ ਜੋ ਬੈਲੈਂਸਡ ਬਜਟ ਇਸ ਅਕਾਲੀ ਦਲ ਦੀ ਸਰਕਾਰ ਨੇ ਪੇਸ਼ ਕੀਤਾ ਹੈ, ਇਸ ਤੋਂ ਅੱਛਾ ਹੋਰ ਬਜਟ ਕੋਈ ਨਹੀਂ ਹੋ ਸਕਦਾ। ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਟਰੀਬਿਊਨ ਨੇ ਇਕ ਟ੍ਰਿੱਪਣੀ ਕੀਤੀ ਕਿ ਪਿਛਲੀਆਂ ਸਰਕਾਰਾਂ ਜੋ ਪੰਜਾਬ ਵਿੱਚ ਰਹੀਆਂ ਹਨ ਉਨ੍ਹਾਂ ਨੇ ਫਿਸਕਲ ਓਬਲੀਗੇਸ਼ਨ ਵਲ ਰਤੀ ਭਰ ਧਿਆਨ ਨਹੀਂ ਦਿੱਤਾ। ਇਥੇ ਕਾਂਗਰਸ ਸਰਕਾਰ ਬਣੀ ਔਰ ਇਹ ਸਰਕਾਰ ਦੋ ਢਾਈ ਸਾਲ ਸਰਦਾਰ ਦਰਬਾਰਾ ਸਿੰਘ ਦੀ ਰਹੀ, ਉਸ ਦੇ ਬਾਅਦ ਇਥੇ ਗਵਰਨਰੀ ਰਾਜ ਆ ਗਿਆ। ਪਿਛਲੇ ਪੰਜ ਸਾਲਾਂ ਵਿਚ ਪੰਜਾਬ ਦੀ ਆਰਥਕ ਹਾਲਤ ਵਿੱਚ ਮੰਦਹਾਲੀ ਆਈ ਔਰ ਇਸ ਮੰਦਹਾਲੀ ਲਿਆਉਣ ਵਿਚ ਕਾਂਗਰਸ ਦੀ ਸਰਕਾਰ ਜ਼ਿੰਮੇਵਾਰ ਹੈ ਜਿਸ ਨੇ ਫਿਸਕਲ ਓਬਲੀਗੇਸ਼ਨ ਪੂਰਾ ਕਰਨ ਦਾ ਕੋਈ ਉਪਰਾਲਾ ਨਹੀਂ ਕੀਤਾ। ਸਾਡਾ ਪੰਜਾਬ ਆਰਥਿਕ ਤੌਰ ਤੇ ਜਿਸ ਦੀ ਵਾਗ ਡੋਰ ਨੂੰ ਅੱਜ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਦੀ ਸਰਕਾਰ ਨੇ ਸੰਭਾਲਿਆ ਉਹ ਆਰਥਿਕ ਤੌਰ ਤੇ ਪਿਛਲੇ 5 ਸਾਲਾਂ ਵਿੱਚ ਤਬਾਹ ਹੋ ਗਿਆ। ਚੇਅਰਮੈਨ ਸਾਹਿਬ, ਐਨੂਅਲ ਪਲੈਨ 1983-84 ਵਿਚ 430 ਕਰੋੜ ਰੁਪਏ ਦੀ ਸੀ। 1952 ਵਿੱਚ ਜਦੋਂ ਚੋਣਾਂ ਹੋਈਆਂ ਤਾਂ ਉਸ ਵੇਲੇ ਇਹ ਫੈਸਲਾ ਕੀਤਾ ਗਿਆ ਸੀ ਕਿ ਬਗੈਰ ਇਕ੍ਨਾਮਿਕ ਪਲੈਨਿੰਗ ਦੇ ਕੋਈ ਦੇਸ਼ ਉਨਤੀ ਨਹੀਂ ਕਰ ਸਕਦਾ। ਇਹ ਬਹੁਤ ਵੱਡੀ ਦੇਣ ਹੈ। 1952 ਵਿੱਚ ਜਦੋਂ ਚੋਣਾਂ ਹੋਈਆਂ ਉਸ ਦੇ ਬਾਅਦ ਫਾਈਵ ਈਅਰ ਪਲੈਨ ਬਣਨੇ ਸ਼ੁਰੂ ਹੋਏ ਛੇਵੀਂ ਪਲੈਨ ਪੰਜਾਬ ਦੀ ਹੁਣੇ ਖਤਮ ਹੋਈ ਹੈ। 637 ਕਰੋੜ ਰੁਪਏ ਦਾ ਘਾਟਾ ਸੀ ਔਰ ਜਿਸ ਵਿੱਚ ਦਸਿਆ ਗਿਆ ਹੈ ਕਿ 137 ਕਰੋੜ ਰੁਪਏ ਦਾ ਘਾਟਾ ਪੂਰਾ ਕੀਤਾ ਗਿਆ ਹੈ। ਇਸ ਸਾਲ 650 ਕਰੋੜ ਰੁਪਏ ਦੀ ਪਲੈਨਿੰਗ ਸੀ ਔਰ ਇਸ ਵਿਚੋਂ 575 ਕਰੋੜ ਰੁਪਏ ਦਾ ਪਲੈਨ ਕੇਂਦਰ ਨੇ ਪਰਵਾਨ ਕੀਤਾ ਹੈ ਇਸ ਸ਼ਰਤ ਤੇ ਕਿ 75 ਕਰੋੜ ਰੁਪਏ ਦੇ ਰਿਸੋਰਸਿਜ਼ ਅਸੀਂ ਮੋਬੀਲਾਈਜ਼ ਕਰੀਏ। ਇਹ ਜਾਣਦਿਆਂ ਹੋਇਆਂ ਕਿ ਪਿਛਲੇ ਸਾਲ ਦਾ ਪੰਜਾਬ ਦਾ ਬਜਟ ਕੇਂਦਰ ਨੇ ਆਪ ਪਾਰਲੀਮੈਂਟ ਵਿੱਚ 138 ਕਰੋੜ ਰੁਪਏ ਦਾ ਪੇਸ਼ ਕੀਤਾ ਹੈ ਔਰ ਇਸ ਅਕਾਲੀ ਦਲ ਦੀ ਸਰਕਾਰ ਨੇ ਰਿਸੋਰਸਿਜ਼ ਮੋਬਾਈਲ ਕਰਕੇ ਉਹ 138 ਕਰੋੜ ਰੁਪਏ ਦਾ ਘਾਟਾ ਵਾਈਪ ਆਊਟ ਕੀਤਾ ਹੈ ਪਰ ਉਨ੍ਹਾਂ ਨੇ 575 ਕਰੋੜ ਰੁਪਿਆ ਪ੍ਰਵਾਨ ਕੀਤਾ ਹੈ ਇਸ ਸ਼ਰਤ ਤੇ ਕਿ ਰਿਸੋਰਸਿਜ਼ ਮੋਬਲਾਈਜ਼ ਕੀਤੇ ਜਾਣ 75 ਕਰੋੜ ਰੁਪਏ ਦੇ ਜਦੋਂ ਕਿ ਉਹ ਆਪ ਪਿਛਲੇ ਸਾਲ ਮੋਬਲਾਈਜ਼ ਨਹੀਂ ਕਰ ਸਕੇ। 575 ਕਰੋੜ ਰੁਪਏ ਵਿਚ 273 ਕਰੋੜ ਰੁਪਿਆ ਕੇਂਦਰ ਦੇਵੇਗੀ। ਜੋ ਕਰਜ਼ੇ ਦੀ ਰਕਮ ਹੈ ਉਹ 8 ਫੀ ਸਦੀ ਸੂਦ ਤੇ ਦਿੱਤੀ ਜਾਵੇਗੀ। ਇਹ ਸਾਰੇ ਅੰਕੜੇ ਸਾਡੇ ਸਾਹਮਣੇ ਹਨ ਜੋ ਸਪਸ਼ਟ ਗੱਲ ਸਾਹਮਣੇ ਲਿਆਉਂਦੇ ਹਨ। ਸੈਂਟਰਲ ਐਕਸਾਈਜ਼ ਦੀ ਇਨਕਮ ਵੈਲਥ ਟੈਕਸ ਅਤੇ ਹੋਰ ਟੈਕਸਾਂ ਰਾਹੀਂ ਜਿਹੜੀ ਰਕਮ ਕੇਂਦਰ ਦੀ ਸਰਕਾਰ ਲੈ ਜਾਂਦੀ ਹੈ, ਤੁਸੀਂ ਚੇਅਰਮੈਨ ਸਾਹਿਬ, ਆਪ ਵਕੀਲ ਹੋ ਤੁਸੀਂ ਜਾਣਦੇ ਹੋ, ਇਹ ਸਾਰਾ ਟੈਕਸ ਕੇਂਦਰੀ ਸਰਕਾਰ ਸਾਡੇ ਕੋਲੋਂ ਲੈ ਜਾਂਦੀ ਹੈ। ਇਨਕਮ ਟੈਕਸ ਦਾ ਪੈਸਾ ਸਾਰਾ ਕੇਂਦਰੀ ਸਰਕਾਰ ਲੈ ਜਾਂਦੀ ਹੈ। ਕਿੰਨੀ ਅਫਸੋਸ ਦੀ ਗੱਲ ਹੈ ਕਿ ਸਾਡੀ ਆਮਦਨੀ ਵਿਚੋਂ ਸੈਂਟਰ ਜ਼ਿਆਦਾ ਹਿੱਸਾ ਲੈ ਜਾਂਦਾ ਹੈ।

[ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ]

ਇਹ ਜੋ ਪਾਲਿਸੀ ਸੈਂਟਰਲ ਸਰਕਾਰ ਨੇ ਬਣਾਈ ਹੈ, ਇਸ ਨਾਲ ਪੰਜਾਬ ਦੀ ਇੰਡਸਟਰੀ ਤਬਾਹ ਹੋ ਜਾਵੇਗੀ। ਅਸੀਂ ਚਾਹੁੰਦੇ ਹਾਂ ਕਿ ਇਹ ਪਾਲਿਸੀ ਕੇਂਦਰ ਰਿਵਾਈਜ਼ ਕਰੇ ਤਾਂ ਹੀ ਕੁਝ ਸਾਡਾ ਬਣ ਸਕਦਾ ਹੈ।

ਚੇਅਰਮੈਨ ਸਾਹਿਬ, ਇਹ ਜਿਹੜੀ ਸੱਤਵੀਂ ਪਲਾਨ ਹੈ ਇਸ ਵਿਚ ਅਸੀਂ ਕੇਂਦਰ ਤੋਂ 630 ਕਰੋੜ ਰੁਪਏ ਦੀ ਪਰਵਾਨਗੀ ਮੰਗੀ ਸੀ ਪਰ ਇਹ ਸੈਂਟਰ ਵੱਲੋਂ ਘਟਾ ਦਿੱਤੀ ਗਈ ਹੈ ਔਰ 570 ਕਰੋੜ ਰੁਪਏ ਦੀ ਪਰਵਾਨਗੀ ਦਿੱਤੀ ਗਈ ਹੈ। ਪਿਛਲੇ 30-35 ਸਾਲਾਂ ਵਿਚ ਜੋ ਵੀ ਅਸੀਂ ਉਦਮ ਕੀਤਾ ਹੈ ਔਰ ਜੋ ਸਾਨੂੰ ਸੈਂਟਰ ਵੱਲੋਂ ਏਡ ਮਿਲੀ ਹੈ ਇਹ ਸਿਰਫ $2\frac{1}{2}$ ਫੀਸਦੀ ਬਣਦੀ ਹੈ ਜਦ ਕਿ ਹੋਰ ਸੂਬਿਆਂ ਵਿਚ ਇਹ ਸੈਂਟਰਲ ਏਡ ਦੀ ਪਰਸੈਂਟੇਜ ਜ਼ਿਆਦਾ ਹੈ। ਪਿਛੇ ਮੈਂ ਰਾਂਚੀ ਗਿਆ ਸੀ ਤਾਂ ਉਥੇ ਇਕ ਹੈਵੀ ਇਲੈਕਟ੍ਰੀਕਲ ਪ੍ਰੋਜੈਕਟ ਹੈ ਜਿਹੜਾ ਕਿ 20-25 ਸਾਲ ਪਹਿਲੇ ਬਣਿਆ ਸੀ ਔਰ ਉਸ ਵੇਲੇ ਤੁਹਾਨੂੰ ਪਤਾ ਹੈ ਕਿ ਰੁਪਏ ਦੀ ਕੀਮਤ ਕਿੰਨੀ ਹੁੰਦੀ ਸੀ ਔਰ ਅੱਜ ਕੀ ਰਹਿ ਗਈ ਹੈ ਉਸ ਵੇਲੇ ਇਹ ਪਰੋਜੈਕਟ 600 ਕਰੋੜ ਰੁਪਏ ਦੇ ਕਰੀਬ ਦਾ ਬਣਿਆ ਸੀ। ਉਸ ਦੇ ਹਿਸਾਬ ਨਾਲ ਅਜ ਜਿਹੜੀ ਕੇਂਦਰੀ ਏਡ ਸਾਨੂੰ ਮਿਲ ਰਹੀ ਹੈ ਇਹ ਬਹੁਤ ਥੋੜ੍ਹੀ ਹੈ। ਸਾਡੇ ਜਿਹੜਾ ਇਥੇ ਇਕ ਨੰਗਲ ਵਿਚ ਫਰਟੇਲਾਈਜ਼ਰ ਦਾ ਕਾਰਖਾਨਾ ਲੱਗਾ ਹੈ ਉਸ ਦੀ ਜੋ ਪਰੋਡਕਸ਼ਨ ਹੁੰਦੀ ਹੈ, ਚੇਅਰਮੈਨ ਸਾਹਿਬ, ਉਹ ਸਾਰੀ ਵੰਡੀ ਹੋਈ ਹੈ। ਉਸ ਤੇ ਸਾਨੂੰ ਕੋਈ ਪ੍ਰਾਇਰਟੀ ਦਾ ਹੱਕ ਨਹੀਂ ਦਿੱਤਾ ਜਾਂਦਾ ਜਦ ਕਿ ਉਹ ਕਾਰਖਾਨਾ ਪੰਜਾਬ ਦੀ ਅੱਧੀ ਬਿਜਲੀ ਖਾ ਜਾਂਦਾ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸੈਂਟਰਲ ਏਡ ਜੋ ਪੰਜਾਬ ਨੂੰ ਪ੍ਰਾਪਤ ਹੁੰਦੀ ਹੈ ਜੋ ਹੁਣ ਪ੍ਰਾਪਤ ਕੀਤੀ ਹੈ ਇਹ 1.64 ਫੀ ਸਦੀ ਹੈ। ਹੁਣ ਸੈਂਟਰ ਨੇ 1.6 ਫੀਸਦੀ ਏਡ ਦੇਣ ਦਾ ਭਰੋਸਾ ਦਿਵਾਇਆ ਹੈ, ਇਸ ਦੇ ਨਾਲ ਜੋ ਸੈਂਟਰਲ ਅਸਿਸਟੈਂਸ ਫਾਰਮੂਲਾ ਹੈ ਉਸ ਦੇ ਮੁਤਾਬਿਕ ਇਹ ਏਡ ਸਾਡੀ ਬਹੁਤ ਥੋੜੀ ਹੈ। ਸਭ ਤੋਂ ਜ਼ਿਆਦਾ ਮੇਹਨਤ ਅਸੀਂ ਕਰਦੇ ਹਾਂ, ਸਭ ਤੋਂ ਜ਼ਿਆਦਾ ਹਿੱਸਾ ਕੇਂਦਰ ਸਰਕਾਰ ਦੇ ਟੈਕਸ ਖਜਾਨੇ ਵਿਚ ਅਸੀਂ ਪਾਉਂਦੇ ਹਾਂ ਪਰ ਕਿਉਂਕਿ ਪੰਜਾਬ ਦੀ ਪਰ ਕੈਪੀਟਾ ਇਨਕਮ ਜ਼ਿਆਦਾ ਹੈ, ਇਸ਼ ਕਰਕੇ ਏਡ ਪੰਜਾਬ ਨੂੰ ਥੋੜ੍ਹੀ ਮਿਲਦੀ ਹੈ। ਜਿਹੜੀ ਸਟੇਟ ਦੀ ਪਰ ਕੈਪਿਟਾ ਇਨਕਮ ਥੋੜੀ ਹੈ ਔਰ ਅਬਾਦੀ ਜ਼ਿਆਦਾ ਹੈ ਉਸ ਨੂੰ ਏਡ ਸੈਂਟਰ ਤੋਂ ਜ਼ਿਆਦਾ ਮਿਲਦੀ ਹੈ। ਇਹ ਫਾਰਮੂਲਾ ਸੈਂਟਰ ਨੇ ਬਣਾਇਆ ਹੋਇਆ ਹੈ। ਪੰਜਾਬ ਦੀ 1.68 ਲੱਖ ਦੀ ਆਬਾਦੀ ਹੈ ਪਰ ਜਿਹੜੀ ਇਥੇ ਦੀ ਪਰ ਕੈਪਿਟਾ ਇਨਕਮ ਹੈ ਉਹ ਬਾਕੀ ਸੂਬਿਆਂ ਨਾਲੋਂ ਜ਼ਿਆਦਾ ਹੈ, ਪਹਿਲੇ ਤਾਂ ਇਹ ਪਰ ਕੈਪਿਟਾ ਇਨਕਮ ਸਾਰੇ ਸੂਬਿਆਂ ਨਾਲੋਂ ਜ਼ਿਆਦਾ ਹੁੰਦੀ ਸੀ ਪਰ ਵਿਚੋਂ ਕਾਂਗਰਸੀਆਂ ਨੇ ਆਪਣੇ ਰਾਜ ਵਿਚ ਇਸ ਨੂੰ ਘਟਾ ਦਿੱਤਾ ਸੀ, ਹੁਣ ਜੇ ਲੋਕਾਂ ਨੇ ਸਾਨੂੰ 5 ਸਾਲ ਦੀ ਸੇਵਾ ਬਖਸ਼ੀ ਹੈ ਤਾਂ ਇਹ ਪਰ ਕੈਪਿਟਾ ਇਨਕਮ ਸਾਰੇ ਸੂਬਿਆਂ ਨਾਲੋਂ ਜ਼ਿਆਦਾ ਹੋ ਜਾਵੇਗੀ ਸੈਂਟਰ ਦਾ ਜੋ ਫਾਰਮੂਲਾ ਹੈ ਕਿ ਜਿਸ ਦੀ ਪਰ ਕੈਪਿਟਾ ਇਨਕਮ ਜ਼ਿਆਦਾ ਹੈ ਪਰ ਆਬਾਦੀ ਘੱਟ ਹੈ ਉਸ ਰਾਜ ਨੂੰ ਅਸਿਸਟੈਂਸ ਥੋੜ੍ਹੀ ਦੇਣੀ ਹੈ, ਇਸ ਕਰਕੇ ਅਸੀਂ ਥੋੜ੍ਹੀ ਮੱਦਦ ਦੇ ਹਕਦਾਰ ਹਾਂ, ਇਹ ਠੀਕ ਨਹੀਂ। ਅਸੀਂ ਚਾਹੁਦੇ ਹਾਂ ਕਿ ਕੇਂਦਰ ਸਾਨੂੰ ਸਹਿਯੋਗ ਦੇਵੇ। ਜਿਹੜੇ ਲੋਕ ਅਗੇ ਵਧੂ ਹਨ, ਹਿੰਮਤ ਦੇ ਨਾਲ ਕੰਮ ਕਰਨ ਵਾਲੇ ਹਨ, ਉਨ੍ਹਾਂ ਤੇ ਇਸ ਕਿਸਮ ਦੇ ਟੈਕਸ ਨਹੀਂ ਲਾਉਣੇ ਚਾਹੀਦੇ ਬਲਿਕ ਉਨ੍ਹਾਂ ਨੂੰ ਜ਼ਿਆਦਾ ਸਹਿਯੋਗ ਦੇਣਾ ਚਾਹੀਦਾ ਹੈ ਤਾਂਕਿ ਉਹ ਹੋਰ ਜ਼ਿਆਦਾ ਦੇਸ਼ ਦੀ ਤਰੱਕੀ ਵਿਚ ਆਪਣਾ ਹਿੱਸਾ ਪਾ ਸਕਣ।

ਇਸ ਤੋਂ ਬਾਅਦ ਮੈਂ ਬੇਨਤੀ ਕਰਾਂਗਾ ਕਿ ਸਾਨੂੰ ਜੋ ਪ੍ਰੋਜੈਕਟਸ ਵਾਸਤੇ ਫੰਡਜ਼ ਮਿਲਦੇ ਹਨ ਉਹ ਬਹੁਤ ਥੋੜ੍ਹੇ ਹਨ। ਪਿਛਲੇ ਸਾਲ 500 ਕਰੋੜ ਦੇ ਥੀਨ ਡੈਮ ਦੇ ਪ੍ਰੋਜੈਕਟ ਵਾਸਤੇ 75 ਕਰੋੜ

ਰੁਪਏ ਕਾਂਗਰਸ ਸਰਕਾਰ ਨੇ ਰਖੇ ਸਨ ਜਿਹੜੇ ਕਿ ਬਹੁਤ ਥੋੜ੍ਹੇ ਸਨ ਪਰ ਐਤਕੀਂ ਇਹ 150 ਕਰੋੜ ਰੁਪਏ ਤਾਂ ਰਖੇ ਜਾਣੇ ਚਾਹੀਦੇ ਸਨ। ਪਰ ਫੰਡਜ਼ ਪੂਰੇ ਨਾ ਮਿਲਣ ਕਾਰਨ ਇਸ ਵਾਸਤੇ ਪੂਰੇ ਫੰਡਜ਼ ਨਹੀਂ ਰਖੇ ਜਾਂਦੇ। ਚੇਅਰਮੈਨ ਸਾਹਿਬ, ਥੀਨ ਡੈਮ ਪੰਜਾਬ ਦੀ ਜਿੰਦ ਜਾਨ ਹੈ, ਪੰਜਾਬ ਨੂੰ ਪਾਣੀ ਦੀ ਬਹੁਤ ਲੋੜ ਹੈ ਔਰ ਇਹ ਥੀਨ ਡੈਮ ਪਿਛਲੇ 20 ਸਾਲਾਂ ਤੋਂ ਰੁਕਿਆ ਪਿਆ ਹੈ। ਇਨ੍ਹਾਂ ਨੂੰ ਇਸਦੇ ਵਾਸਤੇ ਜ਼ਿਆਦਾ ਪੈਸੇ ਰੱਖਕੇ ਪੂਰਾ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਪਰ ਸੈਂਟਰਲ ਅਸਿਸਟੈਂਸ ਪੂਰੀ ਨਹੀਂ ਮਿਲਦੀ। ਸਿਰਫ ਸੈਂਟਰਲ ਅਸਿਸਟੈਂਸ ਦੀ ਹੀ ਗੱਲ ਨਹੀਂ ਜਿਹੜਾ ਮਾਰਕਿਟਿੰਗ ਬੌਰੋਇੰਗ ਹੈ ਉਹ ਵੀ ਅਸੀਂ ਜ਼ਿਆਦਾ ਨਹੀਂ ਕਰ ਸਕਦੇ। ਪੰਜਾਬ ਇਨ੍ਹਾਂ ਕੰਮਾਂ ਵਾਸਤੇ ਸਿਰਫ 1.97% ਮਾਰਕਿਟਿੰਗ ਬੌਰੋਇੰਗ ਕਰ ਸਕਦਾ ਹੈ, ਇਸ ਤੋਂ ਜ਼ਿਆਦਾ ਅਸੀਂ ਇਹ ਵੀ ਨਹੀਂ ਕਰ ਸਕਦੇ। ਇਹ ਬੰਦਸ਼ਾਂ ਸਾਡੇ ਤੇ ਲੱਗੀਆਂ ਹੋਈਆਂ ਹਨ ਮੈਂ ਕਹਿੰਦਾ ਹਾਂ ਕਿ ਜਦੋਂ ਤਕ ਇਹ ਬੰਦਸ਼ਾਂ ਸਾਡੇ ਤੇ ਲਗੀਆਂ ਰਹਿਣਗੀਆਂ ਅਸੀਂ ਤਰੱਕੀ ਵਾਸਤੇ ਫ਼ਿਸੀਕਲ ਮਈਅਰਜ਼ ਪੂਰੇ ਨਹੀਂ ਲੈ ਸਕਾਂਗੇ। ਇਹ ਬੰਦਸ਼ਾਂ ਤੇ ਰੁਕਾਵਟਾਂ ਸਾਡੇ ਤੇ ਨਹੀਂ ਹੋਣੀਆਂ ਚਾਹੀਦੀਆਂ।

ਇਸ ਦੇ ਨਾਲ ਹੀ ਜਿਵੇਂ ਮੈਂ ਕੇਂਦਰ ਦੇ ਕਾਰਖਾਨਿਆਂ ਬਾਰੇ ਗੱਲ ਕੀਤੀ ਹੈ ਹੁਣ ਮੈਂ ਨੈਸ਼ਨਲ ਕਰੈਡਿਟ ਐਂਡ ਇਨਵੈਪਟਮੈਂਟ ਆਫ ਇੰਡੀਆ ਦੀਆਂ ਜੋ ਸਕੀਮਾਂ ਹਨ ਉਸ ਬਾਰੇ ਦਸਦਾ ਹਾਂ। ਜਿਸ ਤਰ੍ਹਾਂ ਮੈਂ ਦਸਿਆ ਹੈ ਕਿ ਜੇ ਕੇਂਦਰ ਸਰਕਾਰ ਵੱਲੋਂ ਕੋਈ ਵੱਡਾ ਕਾਰਖਾਨਾ, ਪਰੋਜੈਕਟ ਲੱਗ ਜਾਵੇ ਤਾਂ ਇਸ ਨਾਲ ਸਟੇਟ ਨੂੰ ਵਧੇਰੇ ਮਦਦ ਮਿਲ ਸਕਦੀ ਹੈ। ਇਸੇ ਤਰ੍ਹਾਂ ਹੁਣ ਮੈਂ ਬੈਂਕਾਂ ਦੇ ਰੋਲ ਬਾਰੇ ਵੀ ਦਸਣਾ ਚਾਹੁੰਦਾ ਹਾਂ। ਸਾਡੇ ਬੈਂਕਸ ਜਿੰਨੇ ਵੀ ਹਨ ਉਹ ਤਕਰੀਬਨ ਬਹੁਤੇ ਨੈਸ਼ਨੇਲਾਈਜ਼ ਬੈਂਕਸ ਹਨ। ਇਨ੍ਹਾਂ ਬੈਂਕਾਂ ਦਾ ਬਹੁਤ ਪੈਸਾ ਪੰਜਾਬ ਤੋਂ ਬਾਹਰ ਚਲਾ ਜਾਂਦਾ ਹੈ ਔਰ ਫਿਰ ਉਸ ਦਾ ਕੁਝ ਹਿੱਸਾ ਸਾਨੂੰ ਮਿਲਦਾ ਹੈ ਡਿਵੈਲਪਮੈਂਟ ਦੇ ਕੰਮਾਂ ਵਾਸਤੇ। ਪੰਜਾਬ ਵਿਚ ਬਹੁਤ ਸਾਰੇ ਐਸੇ ਲੋਕ ਹਨ ਜਿਨ੍ਹਾਂ ਕੋਲ ਬਹੁਤ ਸਾਰਾ ਪੈਸਾ ਬਾਹਰਲੇ ਦੇਸ਼ਾਂ ਤੋਂ ਆਉਂਦਾ ਹੈ ਔਰ ਉਹ ਸਾਰਾ ਦਾ ਸਾਰਾ ਪੈਸਾ ਸਿੱਧਾ ਬੈਂਕ ਵਿਚ ਜਮ੍ਹਾਂ ਹੋ ਜਾਂਦਾ ਹੈ। ਇਹ ਜਿਹੜੀ ਕਰੈਡਿਟ ਡਿਪਾਜ਼ਿਟ ਦੀ ਰੇਸ਼ੋ ਹੈ ਇਹ ਪੰਜਾਬ ਦੀ 43ਫੀ ਸਦੀ ਬਣਦੀ ਹੈ ਜਦ ਕਿ ਸਾਰੇ ਦੇਸ਼ ਦੀ ਇਹ ਕੁਲ 69.3 ਫੀ ਸਦੀ ਹੈ। ਇਸ ਵਿਚ ਪੰਜਾਬ ਦਾ ਬਹੁਤ ਹਿੱਸਾ ਜਾਂਦਾ ਹੈ। ਕੁਲ ਡਿਪਾਜ਼ਿਟ ਦਾ 70 ਫੀਸਦੀ ਪੈਸਾ ਪੰਜਾਬ ਵਿਚੋਂ ਜਾਂਦਾ ਹੈ ਪਰ ਜਿਹੜਾ ਪੰਜਾਬ ਨੂੰ ਮਿਲਦਾ ਹੈ ਉਹ ਬਹੁਤ ਥੋੜ੍ਹਾ ਹੈ ਪਰ ਮਿਲਦਾ ਇਸ ਦੇ ਅੱਧੇ ਹਿੱਸੇ ਤੋਂ ਵੀ ਘੱਟ ਹੈ। ਬਾਕੀ ਪੈਸਾ ਹੋਰ ਸਟੇਟਸ ਨੂੰ ਚਲਾ ਜਾਂਦਾ ਹੈ। ਇਹ ਠੀਕ ਹੈ ਕਿ ਪੰਜਾਬ ਦੀ ਆਮਦਨੀ ਬਹੁਤ ਜ਼ਿਆਦਾ ਹੈ, ਸਾਡੇ ਪੰਜਾਬ ਦੇ ਨੌਜਵਾਨ ਨੇ ਕਾਫੀ ਹਿੱਸਾ ਪਾਇਆ ਹੈ ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਹੋਰ ਜ਼ਿਆਦਾ ਉਤਸ਼ਾਹਿਤ ਕਰਨਾ ਚਾਹੀਦਾ ਹੈ। ਜਿਵੇਂ ਸਾਡੀ ਪੰਜਾਬ ਸਰਕਾਰ ਨੇ ਇਨ੍ਹਾਂ ਨੌਜਵਾਨਾਂ ਨੂੰ ਨੌਕਰੀਆਂ ਦੇਣ ਵਾਸਤੇ ਜਿਹੜੀ ਕਮੇਟੀ ਬਣਾਈ ਹੈ ਉਸ ਵਿਚ ਬੈਂਕਾਂ ਵਗੈਰਾ ਦੇ ਅਫਸਰ ਵੀ ਲਏ ਹਨ, ਉਨ੍ਹਾਂ ਨੂੰ ਜੇ ਬੈਂਕਾਂ ਆਦਿ ਵਿਚ ਪੂਰਾ ਹਿੱਸਾ ਮਿਲੇਗਾ ਤਾਂ ਉਹ ਉਤਸ਼ਾਹਤ ਹੋਣਗੇ। ਇਸ ਤੋਂ ਇਲਾਵਾ ਜੋ ਪੈਸੇ ਬਾਰੇ ਨੈਸ਼ਨਲ ਐਵਰੇਜ 69.7ਫੀ ਸਦੀ ਬਣਦੀ ਹੈ ਉਹ ਤਾਂ ਜ਼ਰੂਰ ਦੇਣੀ ਚਾਹੀਦੀ ਹੈ। ਇਸ ਦੇ ਨਾਲ ਪੰਜਾਬ ਦੇ ਲੋਕ ਉਤਸ਼ਾਹਿਤ ਹੋਣਗੇ ਔਰ ਦੇਸ਼ ਖੁਸ਼ਹਾਲ ਹੋਵੇਗਾ।

ਇਸਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਰੈਵੇਨਿਊ ਜਿਹੜਾ ਹੈ ਇਹ ਬਹੁਤ ਘਟ ਗਿਆ ਹੈ। ਬਿਜਲੀ ਬੋਰਡ ਦਾ ਘਾਟਾ 1566 ਕਰੋੜ ਰੁਪਏ ਦਾ ਜਿਸਦਾ ਸੂਦ ਹੀ 531 ਕਰੋੜ ਰੁਪਏ ਸਾਲ ਦਾ ਬਣਦਾ ਹੈ। ਬਿਜਲੀ ਬੋਰਡ ਵਿਚ ਇਹ ਜਿਹੜੇ ਅਰੇਅਰਜ਼ ਚਲ ਰਹੇ ਹਨ, ਇਨ੍ਹਾਂ ਨੂੰ ਸੰਭਾਲਣਾ ਚਾਹੀਦਾ ਹੈ। ਨਹੀਂ ਤਾਂ ਇਸ ਤਰ੍ਹਾਂ ਨਾਲ ਇਹ

[ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ]

ਘਾਟਾ ਵਧਦਾ ਜਾਵੇਗਾ। ਇਸ ਲਈ ਬਿਜਲੀ ਬੋਰਡ ਨੂੰ ਠੀਕ ਲੀਹਾਂ ਤੇ ਲਿਆਂਦਾ ਜਾਵੇ। ਇਹ 531 ਕਰੋੜ ਰੁਪਏ ਦਾ ਵਿਆਜ ਦਾ ਹੀ ਦੇਣਾ ਬਹੁਤ ਜ਼ਿਆਦਾ ਹੈ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਔਰ ਬੋਰਡ ਦੇ ਅਫੇਅਰਜ਼ ਨੂੰ ਸੁਧਾਰਨ ਦੀ ਲੋੜ ਹੈ।

ਇਸ ਦੇ ਨਾਲ ਹੀ ਨਹਿਰੀ ਅਤੇ ਟ੍ਰਾਂਸਪੋਰਟ ਦਾ ਜੋ ਘਾਟਾ ਪਿਆ ਹੈ ਇਹ ਵੀ ਬਹੁਤ ਜ਼ਿਆਦਾ ਹੈ। 29 ਕਰੋੜ ਰੁਪਿਆ ਨਹਿਰਾਂ ਵਿਚੋਂ ਘਾਟਾ ਪਿਆ ਹੈ ਔਰ 33 ਕਰੋੜ ਰੁਪਿਆ ਟ੍ਰਾਂਸਪੋਰਟ ਵਿਚੋਂ ਘਾਟਾ ਪਿਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਵਲ ਖਾਸ ਧਿਆਨ ਦੇਣ ਦੀ ਜ਼ਰੂਰਤ ਹੈ। ਪੰਜਾਬ ਸਰਕਾਰ ਵੱਲੋਂ ਮਿਨੀ ਬੱਸਾਂ ਦੀ ਪਰਪੋਜ਼ਲ ਆਈ ਹੈ। ਜਿਥੇ ਕਿਤੇ ਵੀ ਗੌਰਮਿੰਟ ਟ੍ਰਾਂਸਪੋਰਟ ਪੂਰੀਆਂ ਸੁਵਿਧਾਵਾਂ ਨਹੀਂ ਦੇ ਸਕਦੀ ਉਥੇ ਪ੍ਰਾਈਵੇਟ ਟ੍ਰਾਂਸਪੋਰਟ ਲਾਈ ਜਾਵੇ ਤਾਂ ਪੂਰੀਆਂ ਸੁਵਿਧਾਵਾਂ ਮਿਲ ਜਾਂਦੀਆਂ ਹਨ। ਪ੍ਰਾਈਵੇਟ ਟ੍ਰਾਂਸਪੋਰਟਰ ਰੱਖਣ ਦੇ ਨਾਲ ਕੰਪੀਟੀਸ਼ਨ ਦੇ ਵਿਚ ਲੋਕਾਂ ਨੂੰ ਕਾਫੀ ਸਹੂਲਤਾਂ ਮਿਲਦੀਆਂ ਹਨ। ਵੇਖਣ ਵਿਚ ਆਇਆ ਹੈ ਕਿ ਪ੍ਰਾਈਵੇਟ ਟ੍ਰਾਂਸਪੋਰਟ ਵਾਲੇ ਘਾਟੇ ਵਿਚ ਨਹੀਂ ਜਾਂਦੇ ਉਹ 'ਨਫੇ ਵਿਚ ਜਾਂਦੇ ਹਨ ਜਦ ਕਿ ਗੌਰਮਿੰਟ ਟ੍ਰਾਂਸਪੋਰਟ ਘਾਟੇ ਵਿਚ ਜਾਂਦੀ ਹੈ। ਇਸ ਲਈ ਮੈਂ ਤਾਂ ਇਹ ਸਮਝਦਾ ਹਾਂ ਕਿ ਟ੍ਰਾਂਸਪੋਰਟ ਦੇ ਅਫੇਅਰਜ਼ ਨੂੰ ਸੁਧਾਰਨਾ ਚਾਹੀਦਾ ਹੈ ਤਾਂ ਹੀ ਇਹ ਘਾਟਾ ਘਟਾਇਆ ਜਾ ਸਕਦਾ ਹੈ ਅੱਜ ਜਦ ਕਿ ਸਵਾਰੀਆਂ ਬੱਸਾਂ ਦੀ ਛੱਤਾਂ ਤੇ ਬੈਠ ਕੇ ਵੀ ਜਾਂਦੀਆਂ ਹਨ ਤਾਂ ਵੀ ਸਾਡੀ ਟ੍ਰਾਂਸਪੋਰਟ ਨੂੰ ਘਾਟਾ ਪਵੇ ਤਾਂ ਇਹ ਬਹੁਤ ਹੀ ਦੁੱਖ ਦੀ ਗੱਲ ਹੈ। ਇਸ ਲਈ ਇਸ ਨੂੰ ਠੀਕ ਕਰਨ ਵਾਸਤੇ, ਇਸ ਘਾਟੇ ਨੂੰ ਖਤਮ ਕਰਨ ਵਾਸਤੇ ਨਵੇਂ ਤਰੀਕੇ ਇਸਤੇਮਾਲ ਕਰਨੇ ਚਾਹੀਦੇ ਹਨ।

ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਪੰਜਾਬ ਦਾ ਬਜਟ ਪੇਸ਼ ਕਰਦੇ ਸਮੇਂ ਵਿੱਤ ਮੰਤਰੀ ਸਾਹਿਬ, ਨੇ ਫਰਮਾਇਆ ਸੀ ਕਿ ਅਸੀਂ ਕੋਈ ਓਵਰ ਡਰਾਫਟ ਨਹੀਂ ਕੀਤਾ ਹੈ ਅਤੇ ਨਾ ਹੀ ਲਿਆ ਹੈ। ਜਦ ਕਿ ਪਿਛਲੀ ਸਰਕਾਰ ਨੇ ਝੂਠੇ ਸਰਟੀਫਿਕੇਟ ਦੇ ਕੇ ਬੈਂਕਾਂ ਤੋਂ ਓਵਰ ਡਰਾਫਟ ਲਿਆ ਹੈ ਔਰ ਅਗਰ ਕੋਈ ਆਦਮੀ ਇਸ ਤਰ੍ਹਾਂ ਝੂਠਾ ਸਰਟੀਫਿਕੇਟ ਦੇ ਕੇ ਓਵਰ ਡਰਾਫਟ ਕਰਦਾ ਤਾਂ ਉਸ ਦੇ ਖਿਲਾਫ 420 ਦਾ ਕੇਸ ਦਰਜ਼ ਹੋ ਸਕਦਾ ਸੀ ਅਤੇ ਉਸਨੂੰ ਸਜ਼ਾ ਵੀ ਹੋ ਸਕਦੀ ਸੀ ਪਰ ਪਿਛਲੀ ਸਰਕਾਰ ਝੂਠੇ ਸਰਟੀਫਿਕੇਟ ਦੇ ਕੇ ਬੈਂਕਾਂ ਤੋਂ ਕਰਜ਼ੇ ਲੈਂਦੀ ਰਹੀ ਹੈ। ਇਹ ਸਰਟੀਫਿਕੇਟ 1 ਅਪਰੈਲ 1983 ਤੱਕ ਦੇ ਦਿੱਤੇ ਹੋਏ ਹਨ ਅਤੇ 182 ਕਰੋੜ ਰੁਪਏ ਦੇ ਬਣਦੇ ਹਨ। ਹੁਣ ਮੈਂ ਆਪਣੇ ਸਾਥੀ ਚੰਦੂਮਾਜਰਾ ਦੀ ਗੱਲ ਵੱਲ ਆਉਂਦਾ ਹਾਂ ਔਰ ਕਾਂਗਰਸੀ ਭਰਾ ਲਾਬੀ ਦੇ ਵਿਚ ਵੀ ਇਹ ਕਹਿੰਦੇ ਹਨ ਕਿ ਤੁਸੀਂ ਹਰ ਵੇਲੇ 3-4 ਗੱਲਾਂ ਕਰਨ ਤੋਂ ਸਵਾਏ ਹੋਰ ਕੋਈ ਗੱਲ ਨਹੀਂ ਕਰਦੇ ਹੋ। ਚੇਅਰਮੈਨ ਸਾਹਿਬ, ਕਿਉਂਕਿ ਇਹ ਪੰਜਾਬ ਦਾ ਮਸਲਾ ਹੈ ਬਹੁਤ ਵੱਡਾ ਮਸਲਾ ਹੈ ਅਤੇ ਇਹ ਇਕ ਦੇਸ਼ ਦਾ ਮਸਲਾ ਬਣ ਗਿਆ ਸੀ। ਇਹ ਮਸਲਾ ਕੇਵਲ ਸਿੱਖ ਮਾਈਗਰੈਂਟਸ ਦਾ ਹੀ ਨਹੀਂ ਹੈ ਸਗੋਂ ਇਸ ਮਸਲੇ ਦੀ ਗੰਭੀਰਤਾ ਨੂੰ ਦੇਖਦੇ ਹੋਏ ਅਤੇ ਦੇਸ਼ ਦੇ ਮਸਲੇ ਨੂੰ ਵੇਖਦੇ ਹੋਏ ਉਨ੍ਹਾਂ ਨੇ ਪੰਜਾਬ ਅਕਾਰਡ ਦਾ ਫੈਸਲਾ ਸਾਡੇ ਸੰਤ ਜੀ ਦੇ ਨਾਲ ਪ੍ਰਧਾਨ ਮੰਤਰੀ ਨੇ ਕੀਤਾ ਸੀ ਤਾਂਕਿ ਪੰਜਾਬ ਦੇ ਲੋਕਾਂ ਦਾ ਦੁਖ ਅਤੇ ਦਰਦ ਦੂਰ ਕੀਤਾ ਜਾ ਸਕੇ ਅਤੇ ਉਨ੍ਹਾਂ ਦੇ ਜਖਮਾਂ ਉਤੇ ਮੱਲ੍ਹਮ ਪੱਟੀ ਕੀਤੀ ਜਾ ਸਕੇ ਅਤੇ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕੀਤਾ ਜਾ ਸਕੇ। ਇਨ੍ਹਾਂ ਗੱਲਾਂ ਨੂੰ ਮੱਦੇ ਨਜਰ ਰੱਖਦੇ ਹੋਏ ਪੰਜਾਬ ਅਕਾਰਡ ਹੋਇਆ ਸੀ ਤਾਂਕਿ ਪੰਜਾਬ ਦੇ ਹਾਲਾਤ ਨੂੰ ਠੀਕ ਬਣਾਇਆ ਜਾ ਸਕੇ ਅਤੇ ਵਾਤਾ-ਵਰਣ ਸ਼ਾਂਤ ਹੋ ਸਕੇ ਅਤੇ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਸੀ ਉਸ ਦੀ ਪੂਰਤੀ ਦੇ ਲਈ ਯਤਨ ਪੂਰੇ ਕੀਤੇ ਜਾ ਸਕਣ। ਇਸ ਪੰਜਾਬ ਅਕਾਰਡ ਦੇ ਮੁਤਾਬਿਕ ਬਾਹਰੋਂ ਆਏ ਸਿੱਖਾਂ ਦੀ ਮਦਦ ਦੇ ਲਈ ਪੰਜਾਬ ਸਰਕਾਰ ਨੇ ਕਾਫੀ ਕਦਮ ਚੁੱਕੇ ਹਨ ਪਰ ਬਾਹਰਲੇ ਸੂਬਿਆਂ ਦੀਆਂ ਸਰਕਾਰਾਂ ਨੇ ਹਾਲ

ਤੱਕ ਉਨ੍ਹਾਂ ਲੋਕਾਂ ਨੂੰ ਰੀਹੈਬਿਲਟੇਟ ਕਰਨ ਲਈ ਕੋਈ ਉਪਰਾਲੇ ਨਹੀਂ ਕੀਤੇ ਹਨ ਅਤੇ ਨਾ ਹੀ ਉਨ੍ਹਾਂ ਸਰਕਾਰਾਂ ਵੱਲੋਂ ਹਾਲੇ ਤੱਕ ਕੋਈ ਹੰਬਲਾ ਹੀ ਮਾਰਿਆ ਗਿਆ ਹੈ ਮੈਂ ਇਸ ਨੂੰ ਰਾਇਟਸ ਭਾਵ ਦੰਗੇ ਨਹੀਂ ਕਹਿ ਸਕਦਾ, ਰਾਇਟਸ ਉਸ ਨੂੰ ਕਿਹਾ ਜਾ ਸਕਦਾ ਹੈ ਜਿਥੇ ਲੋਕ ਆਪਸ ਵਿਚ ਲੜਨ। ਪਰ ਇਥੇ ਤਾਂ ਇਸਨੂੰ ਡਿਸਟਰਬੈਂਸ ਜਾਂ ਕਿਲਿੰਗਜ਼ ਕਿਹਾ ਜਾ ਸਕਦਾ ਹੈ। ਜਿਹੜੀ ਇਕ ਫਿਰਕੇ ਦੇ ਨਾਲ ਦੂਜੇ ਲੋਕਾਂ ਨੇ ਕੀਤੀ ਸੀ ਅਤੇ ਕਿਸ ਤਰ੍ਹਾਂ ਯੂ. ਪੀ. ਵਿਚ ਬੋਕਾਰੋ ਅਤੇ ਕਲਕੱਤੇ ਵਿਚ ਹੋਇਆ ਸੀ ਬਾਹਰ ਦੀ ਸਰਕਾਰ ਨੇ ਵੀ ਹਾਲੇ ਤੱਕ ਕੁਝ ਨਹੀਂ ਕੀਤਾ ਹੈ ਜਦ ਕਿ ਇਹ ਸਾਰਾ ਕੁਝ ਪੰਜਾਬ ਅਕਾਰਡ ਦੇ ਵਿਚ ਸੀ। ਇਸ ਕੰਮ ਦੇ ਲਈ ਸਿੱਖਾਂ ਦੀ ਮੱਦਦ ਲਈ ਸਾਡ ਸਰਕਾਰ ਨੇ ਪੰਜਾਬ ਵਿਚ 1985-86 ਦੇ ਸਪਲੀਮੈਂਟਰੀ ਐਸਟੀਮੇਟਸ ਦੇ ਵਿਚ 50 ਲੱਖ ਰੁਪਿਆ ਰਖਿਆ ਸੀ। ਇਸ ਤੋਂ ਇਲਾਵਾ 1 ਅਗਸਤ, 1982 ਤੋਂ ਬਾਅਦ ਜਿਹੜੇ ਲੋਕ ਪੰਜਾਬ ਵਿਚ ਮਾਰੇ ਗਏ ਚਾਹੇ ਕਿਸੇ ਹਾਲਾਤ ਵਿਚ ਐਜੀਟੇਸ਼ਨ ਦੇ ਦੌਰਾਨ ਮਾਰੇ ਗਏ ਸਨ ਚਾਹੇ ਉਹ ਕੋਈ ਹਿੰਦੂ ਜਾਂ ਮੁਸਲਿਮ ਸੀ ਜਾਂ ਸਿੱਖ ਪਰਿਵਾਰ ਦੇ ਨਾਲ ਸਬੰਧਤ ਸੀ ਉਸ ਨੂੰ ਜਾਇਦਾਦ ਦੇ ਨੁਕਸਾਨ ਵਿਚ 30 ਤੋਂ 50 ਹਜਾਰ ਰੁਪਏ ਦੀ ਮਦਦ ਦਿੱਤੀ ਹੈ ਅਤੇ 5 ਹਜਾਰ ਰੁਪਿਆ ਉਨ੍ਹਾਂ ਦੀਆਂ ਲੜਕੀਆਂ ਦੀ ਸ਼ਾਦੀ ਵਿਆਹ ਲਈ ਦਿੱਤਾ ਗਿਆ ਹੈ ਅਤੇ ਜਿਹੜੀਆਂ ਵਿਧਵਾਵਾਂ ਹੋ ਗਈਆਂ ਸਨ 1 ਨਵੰਬਰ, 1982 ਤੋਂ ਉਨ੍ਹਾਂ ਨੂੰ 250 ਰੁਪਏ ਦੀ ਪੈਨਸ਼ਨ ਸਰਕਾਰ ਨੇ ਲਗਾ ਦਿੱਤੀ ਹੈ ਅਤੇ 5 ਹਜਾਰ ਰੁਪਿਆ ਨਕਦ ਵੀ ਦਿੱਤਾ ਹੈ ਅਤੇ ਇਸ ਬਜਟ ਦੇ ਵਿਚ ਵੀ ਪ੍ਰੋਵੀਜ਼ਨ ਕੀਤੀ ਹੈ ਜਿਨ੍ਹਾਂ ਦੇ ਪਰਿਵਾਰ ਸ਼ਹੀਦ ਹੋ ਗਏ ਹਨ ਅਤੇ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ 500 ਰੁਪਿਆ ਪੈਨਸ਼ਨ ਹਰ ਪਰਿਵਾਰ ਨੂੰ ਲਗਾ ਦਿੱਤੀ ਹੈ ਅਤੇ 5-5 ਏਕੜ ਜ਼ਮੀਨ ਵੀ ਦਿਤੀ ਗਈ ਅਤੇ ਪਿਛਲੇ ਥੋੜ੍ਹੇ ਦਿਨ ਹੋਏ ਸਾਡੇ ਚੀਫ ਮਨਿਸਟਰ ਮੋਹਾਲੀ ਵਿਖੇ 200 ਮਕਾਨ ਵਿਡੋਜ਼ ਨੂੰ ਦੇ ਕੇ ਆਏ ਹਨ ਅਤੇ ਸਰਕਾਰ ਹੋਰ ਮਕਾਨ ਬਣਾ ਕੇ ਬਾਕੀ ਥਾਵਾਂ ਤੇ ਵੀ ਦੇ ਰਹੀ ਹੈ। ਜਿਥੋਂ ਤੱਕ ਐਗਰੀਕਲਚਰ ਦਾ ਸਬੰਧ ਹੈ, ਸਾਡਾ ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੈ ਅਤੇ ਪੰਜਾਬ ਦੇ ਕਿਸਾਨ ਨੇ ਰਿਕਾਰਡ ਪੈਦਾਵਾਰ ਕੀਤੀ ਹੈ, 1967 ਦੇ ਵਿਚ ਜਦੋਂ ਯੂਨਾਈਟਿਡ ਫ਼ਰੰਟ ਤੇ ਅਕਾਲੀ ਪਾਰਟੀ ਦੀ ਸਰਕਾਰ ਸੀ ਅਤੇ ਯੂ. ਪੀ. ਵਿਚ ਚੌਧਰੀ ਚਰਨ ਸਿੰਘ ਦੀ ਸਰਕਾਰ ਸੀ ਅਤੇ ਬੰਗਾਲ ਦੇ ਵਿਚ ਅਜੈ ਮੁਕਰਜੀ ਦੀ ਸਰਕਾਰਾਂ ਬਣੀ ਸੀ ਤਾਂ ਉਸ ਵਕਤ ਮੁਲਕ ਦੀ ਹਾਲਤ ਅਨਾਜ ਬਾਰੇ ਇਹ ਸੀ ਕਿ ਹਰ ਰੋਜ਼ ਅਨਾਜ਼ ਦੇ ਦੋ ਜਹਾਜ਼ ਅਮਰੀਕਾ ਤੋਂ ਭਾਰਤ ਆਉਂਦੇ ਸਨ ਤਾਂ ਜਾ ਕੇ ਸਾਡੇ ਦੇਸ਼ ਦੀ ਭੁੱਖ ਦੂਰ ਕੀਤੀ ਜਾਂਦੀ ਸੀ ਅਤੇ ਦੇਸ਼ ਸਾਡਾ ਅਨਾਜ ਦੇ ਖੇਤਰ ਵਿਚ ਮੰਗਤਾ ਬਣਾਇਆ ਹੋਇਆ ਸੀ ਪਰ ਫਰੰਟ ਦੀਆਂ ਸਰਕਾਰ ਨੇ ਉਤ-ਸ਼ਾਹ ਕਿਸਾਨਾਂ ਨੂੰ ਦਿੱਤਾ, ਅਤੇ ਅਨਾਜ ਦੇ ਮਾਮਲੇ ਵਿਚ ਭਾਰਤ ਨੂੰ ਆਤਮ ਨਿਰਭਰ ਬਣਾਉਣ ਵਿਚ ਸਾਡੇ ਪੰਜਾਬ ਦੇ ਕਿਸਾਨ ਦਾ ਬਹੁਤ ਵੱਡਾ ਹੱਥ ਹੈ ਅਤੇ ਦੇਸ਼ ਦੇ ਵਿਚ ਇਕ ਹਰਾ ਇਨਕਲਾਬ ਲਿਆਂਦਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਕੇਂਦਰ ਦੀ ਸਰਕਾਰ ਨੇ ਕਿਸਾਨਾਂ ਵਾਸਤੇ ਕੁਝ ਨਹੀਂ ਕੀਤਾ ਹੈ ਅਤੇ ਨਾ ਕੋਈ ਸਹੂਲਤਾਂ ਦਿੱਤੀਆਂ ਹਨ। ਪਰ ਚੂੰਕਿ ਪੰਜਾਬ ਦਾ ਕਿਸਾਨ ਮਿਹਨਤੀ ਹੈ ਉਸਨੇ ਆਪਣੀ ਮਿਹਨਤ ਦੇ ਨਾਲ ਰਿਕਾਰਡ ਪੈਦਾਵਾਰ ਕੀਤੀ ਅਤੇ ਦੇਸ਼ ਨੂੰ ਇਸ ਭੁੱਖ ਮਰੀ ਦੀ ਜ਼ਿੰਦਗੀ ਤੋਂ ਬਾਹਰ ਕੱਢਿਆ ਹੈ ਅਤੇ ਇਸਦੇ ਨਾਲ ਹੀ ਐਫ. ਸੀ. ਆਈ. ਦਾ ਵਤੀਰਾ ਪੰਜਾਬ ਦੇ ਕਿਸਾਨਾਂ ਨਾਲ ਠੀਕ ਨਹੀਂ ਰਿਹਾ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਐਫ. ਸੀ. ਆਈ. ਦੇਸ਼ ਵਿਚ ਸਭ ਤੋਂ ਵੱਡੀ ਖਰੀਦਦਾਰ ਹੈ ਅਤੇ ਇਸ ਨੇ ਝੋਨੇ ਵਿਚ 18% ਮੋਆਇਸਚਰ ਭਾਵ ਸਿਲ੍ਹ ਤੱਕ ਖਰੀਦ ਕੀਤੀ ਹੈ ਜਦ ਕਿ ਪਹਿਲੇ ਇਹ 22% ਤੱਕ ਵੀ ਖਰੀਦ ਕਰਦੇ ਰਹੇ ਹਨ ਅਤੇ ਇਹ ਪੰਜਾਬ ਦੇ ਕਿਸਾਨ ਨਾਲ ਧੱਕਾ ਕਰਦੇ ਹਨ ਅਤੇ ਪੰਜਾਬ ਦੇ ਕਿਸਾਨ ਦੀ ਕਮਰ ਟੁੱਟੀ ਹੈ ਪਰ ਇਸ ਨੂੰ ਦੇਖਦੇ ਹੋਏ ਪੰਜਾਬ ਸਰਕਾਰ ਨੂੰ ਖੁੱਲ੍ਹ ਦਿਲੀ ਦੇ ਨਾਲ ਅੱਗੇ ਆਉਣਾ ਪਿਆ ਅਤੇ ਆਪਣੀਆਂ ਸਾਰੀਆਂ ਏਜਸੀਆਂ

[ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ]

ਨੂੰ ਝੋਨਾ ਖਰੀਦ ਕਰਨ ਲਈ ਕਿਹਾ। ਇਸ ਖਰੀਦ ਵਿਚ ਪੰਜਾਬ ਦੀ ਮਾਰਕਫੈਡ, ਸਿਵਲ ਸਪਲਾਈ, ਪਨਸਪ ਅਤੇ ਹੋਰ ਏਜੰਸੀਆਂ ਨੇ ਭਾਰੀ ਮਾਤਰਾ ਵਿਚ ਖਰੀਦ ਕੀਤੀ ਹੈ ਪਰ ਇਸ ਵੱਲ ਕੇਂਦਰ ਦਾ ਰਵੱਈਆ ਪੰਜਾਬ ਦੇ ਕਿਸਾਨ ਨਾਲ ਠੀਕ ਨਹੀਂ ਹੈ ਅਤੇ ਅਸੀਂ ਜਾਣਦੇ ਹਾਂ ਕਿ ਪੰਜਾਬ ਦਾ ਕਿਸਾਨ ਕਣਕ ਅਤੇ ਜੀਰੀ ਉਤੇ ਅਗਰ ਕੇਵਲ ਨਿਰਭਰ ਕਰੇਗਾ ਤਾਂ ਉਹ ਆਰਥਿਕ ਤੌਰ ਤੇ ਤਰੱਕੀ ਨਹੀਂ ਕਰ ਸਕਦਾ ਅਤੇ ਉਹ ਇਥੇ ਦਾ ਇਥੇ ਹੀ ਰਹਿ ਜਾਵੇਗਾ। ਇਸ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਾਨੂੰ ਡਾਈਵਰਸੀਫੀਕੇਸ਼ਨ ਆਫ ਕਰਾਪਸ ਦਾ ਫਾਰਮੂਲਾ ਅਡਾਪਟ ਕਰਨਾ ਚਾਹੀਦਾ ਹੈ ਤਾਂਕਿ ਕਿਸਾਨ ਖੁਸ਼ਹਾਲ ਹੋ ਸਕੇ। (ਘੰਟੀ) ਬਸ ਮੈਂ ਖਤਮ ਕਰਨ ਵਾਲਾ ਹੀ ਹਾਂ। 155 ਲੱਖ ਟਨ ਅਨਾਜ ਦੀ ਪ੍ਰੋਡਕਸ਼ਨ ਇਸ ਸਾਲ ਹੋਈ ਹੈ ਅਤੇ ਅਗਲੇ ਸਾਲ ਸਾਡੀ ਪ੍ਰੋਡਕਸ਼ਨ 162 ਲੱਖ ਟਨ ਤੱਕ ਪਹੁੰਚ ਜਾਣ ਦੇ ਸਾਡੇ ਟੀਚੇ ਹਨ ਔਰ ਸਰਕਾਰ ਨੇ ਡਾਈਵਰਸੀਫਿਕੇਸ਼ਨ ਆਫ ਕਰਾਪਸ ਸਕੀਮ ਲਾਗੂ ਕਰਨ ਦਾ ਮਨ ਬਣਾ ਲਿਆ ਹੈ ਅਤੇ ਯਤਨ ਕਰ ਰਹੀ ਹੈ। ਇਸੇ ਤਰ੍ਹਾਂ ਸੂਗਰ ਮਿੱਲ ਪਿਛੇ ਫਾਜ਼ਿਲਕਾ ਦੇ ਵਿਚ ਲੱਗੀ ਹੈ। ਇਸ ਤੋਂ ਇਲਾਵਾ 3 ਹੋਰ ਚੀਨੀ ਦੀਆਂ ਮਿੱਲਾਂ ਲੱਗ ਰਹੀਆਂ ਹਨ। ਇਹ ਤਰਨਤਾਰਨ, ਦੋਰਾਹਾ, ਅਤੇ ਨਕੋਦਰ ਦੇ ਇਲਾਕਿਆਂ ਵਿਚ ਲੱਗਣੀ ਹੈ। ਨਕੋਦਰ ਜਿਹੜਾ ਮੇਰੇ ਜ਼ਿਲ੍ਹੇ ਦੇ ਵਿਚ ਆਉਂਦਾ ਹੈ ਇਥੇ ਚੀਫ ਮਨਿਸਟਰ ਸਾਹਿਬ 16 ਮਾਰਚ ਨੂੰ ਇਸ ਮਿੱਲ ਦਾ ਨੀਂਹ ਪੱਥਰ ਰਖ ਰਹੇ ਹਨ। ਦੋਆਬੇ ਵਿਚ ਪਹਿਲੇ ਹੀ 3 ਸੂਗਰ ਦੀਆਂ ਮਿੱਲਾਂ ਲੱਗੀਆਂ ਹੋਈਆਂ ਹਨ। ਇਸ ਇਲਾਕੇ ਦੇ ਵਿਚ ਗੰਨਾ ਪੈਦਾ ਕਰਕੇ ਮਿੱਲਾਂ ਦੇ ਵਿਚ ਪਹੁੰਚਾਇਆ ਜਾਵੇਗਾ। ਇਸੇ ਤਰ੍ਹਾਂ ਸਾਡੀ ਸਰਕਾਰ ਨੇ 1977 ਦੇ ਫੋਕਲ ਪੁਆਇੰਟ ਦੀ ਸਕੀਮ ਨੂੰ ਲਾਗੂ ਕੀਤਾ ਸੀ ਅਤੇ 364 ਯੂਨਿਟਸ ਚਲ ਰਹੇ ਹਨ ਅਤੇ ਪਿਛਲੀ ਸਰਕਾਰ ਨੇ ਇਸ ਸਕੀਮ ਨੂੰ ਬੰਦ ਕਰ ਦਿੱਤਾ ਸੀ ਅਤੇ 136 ਫੋਕਲ ਪੁਆਇੰਟਸ ਨੂੰ ਸਰਕਾਰ ਇਸ ਸਾਲ ਚਾਲੂ ਕਰ ਰਹੀ ਹੈ। ਦੋਆਬੇ ਵਿਚ ਪਹਿਲੇ ਕੋਈ ਵੱਡਾ ਪ੍ਰੋਜੈਕਟ ਨਹੀਂ ਸੀ। ਸਰਕਾਰ ਇਸ ਗਲ ਦੇ ਲਈ ਵਧਾਈ ਦੀ ਪਾਤਰ ਹੈ ਕਿ ਉਥੇ ਰਿਜ਼ਨਲ ਇੰਜੀਨੀਅਰਇੰਗ ਕਾਲਜ ਖੋਲ੍ਹ ਰਹੀ ਹੈ ਜਿਹੜਾ ਪਹਿਲੇ ਕੁਰੂਕਸ਼ੇਤਰ ਦੇ ਵਿਚ ਅਤੇ ਦੂਜਾ ਸ੍ਰੀ ਨਗਰ ਨੌਰਥ ਦਾ ਸੀ। ਇਹ ਇੰਜੀਨੀਅਰਿੰਗ ਕਾਲਜ ਕਰਤਾਰਪੁਰ ਵਿਚ ਬਣ ਰਿਹਾ ਹੈ ਅਤੇ ਇਸ ਦੇ ਲਈ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ। ਇਸੇ ਸਾਲ 10 ਹਜਾਰ ਇੰਡਸ-ਟਰੀਅਲ ਕੁਨੈਕਸ਼ਨ ਦਿੱਤੇ ਜਾ ਰਹੇ ਹਨ ਅਤੇ 50 ਹਜਾਰ ਟਿਊਬਵੈਲਜ਼ ਦੇ ਕੁਨੈਕਸ਼ਨ ਦਿੱਤੇ ਜਾ ਰਹੇ ਹਨ ਅਤੇ ਇਸ ਦੇ ਨਾਲ 250 ਨਵੇਂ ਸਕੂਲ ਖੋਲ੍ਹੇ ਜਾ ਰਹੇ ਹਨ ਅਤੇ ਸਕੂਲਾਂ ਨੂੰ ਅਪਗਰੇਡ ਵੀ ਕੀਤਾ ਜਾ ਰਿਹਾ ਹੈ ਅਤੇ ਰਾਜ ਵਿਚ 10 ਪਲੱਸ 2 ਸਿਸਟਮ ਨੂੰ ਵੀ ਲਾਗੂ ਕੀਤਾ ਜਾ ਰਿਹਾ ਹੈ (ਘੰਟੀ) ਇਨ੍ਹਾਂ ਹਾਲਾਤ ਨੂੰ ਵੇਖਦੇ ਹੋਏ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਇਕ ਬਹੁਤ ਵਧੀਆ ਅਤੇ ਬੈਲੈਂਸਡ ਬਜਟ ਪੇਸ਼ ਕੀਤਾ ਹੈ ਅਤੇ ਉਹ ਇਸ ਦੇ ਲਈ ਵਧਾਈ ਦੇ ਪਾਤਰ ਵੀ ਹਨ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਵੀ ਕਰਦਾ ਹਾਂ। ਸਰਕਾਰ ਨੇ ਕੁਝ ਟੈਕਸ ਲਗਾ ਕੇ ਕੁਝ ਛੋਜ਼ ਵੀ ਦਿੱਤੀ ਹੈ। ਇਹ ਵੀ ਸਰਕਾਰ ਨੂੰ ਇਸ ਲਈ ਕਰਨਾ ਪਿਆ ਤਾਂਕਿ ਸਾਡੇ ਸਾਧਨ ਇਕੱਠੇ ਕਰਨ ਵਾਸਤੇ ਅਤੇ ਸੈਂਟਰ ਦੇ ਕਹਿਣ ਤੇ ਕਰਨਾ ਪਿਆ ਹੈ। ਟਿਊਬਵੈਲਜ਼ ਹਾਰਸ ਪਾਵਰ ਉਤੇ ਇਕ ਰੁਪਿਆ ਕੁਨੈਕਸ਼ਨ ਵਿਚ ਰਿਆਇਤ ਦਿੱਤੀ ਹੈ ਅਤੇ ਟਰੱਕਾਂ ਦੀ ਡਿਊਟੀ ਵੀ ਘਟਾ ਕੇ 4% ਕਰ ਦਿੱਤੀ ਹੈ ਜਿਹੜੀ ਪਹਿਲੇ 10% ਹੁੰਦੀ ਸੀ ਅਤੇ ਪੰਜਾਬ ਵਿਚ ਵੱਧ ਤੋਂ ਵੱਧ ਰਿਆਇਤਾਂ ਜਨਤਾ ਨੂੰ ਦਿੱਤੀਆਂ ਹਨ ਅਤੇ (ਘੰਟੀ) ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਫਿਰ ਧੰਨਵਾਦ ਕਰਦਾ ਹਾਂ ਅਤੇ ਸਰਕਾਰ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ।

**ਸ੍ਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.): ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿਤਾ ਹੈ ਅਤੇ ਇਸ ਬਜਟ ਉਤੇ ਵਿਚਾਰ

ਰੱਖਣ ਦਾ ਮੌਕਾ ਦਿਤਾ ਹੈ। ਮੈਂ ਇਸ ਸਾਰੇ ਬਜਟ ਨੂੰ ਪੜ੍ਹਿਆ ਹੈ। ਇਸ ਬਜਟ ਦੇ ਸਫਾ 34 ਉਤੇ ਅਨੁਸੂਚਿਤ ਜਾਤੀਆਂ ਦੀ ਭਲਾਈ ਬਾਰੇ ਲਿਖਿਆ ਗਿਆ ਹੈ। ਮੈਂ ਇਸ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ ਅਤੇ ਸਰਕਾਰ ਨੂੰ ਕੁਝ ਸੁਝਾਅ ਵੀ ਦੇਵਾਂਗਾ ਅਤੇ ਸਰਕਾਰ ਤੋਂ ਚਾਹਾਂਗਾ ਕਿ ਉਹ ਵੀ ਅਮਲ ਕਰੇ। ਪੰਜਾਬ ਵਿਚ ਅਨੁਸੂਚਿਤ ਜਾਤੀਆਂ ਦੇ ਹਰੀਜਨਾਂ ਦੀ ਆਬਾਦੀ 27% ਹੈ। ਇਸ ਦੇ ਵਿਚੋਂ 81% ਹਰੀਜਨ ਪਿੰਡਾਂ ਦੇ ਵਿਚ ਰਹਿੰਦੇ ਹਨ ਅਤੇ 19% ਹਰੀਜਨ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਇਨ੍ਹਾਂ ਵਿਚੋਂ 7.2 % ਮਾਰਜੀਨਲ ਅਤੇ ਲੋਅਰ ਮਾਰਜੀਨਲ ਫਾਰਮਰਜ਼ ਹਨ ਬਾਕੀ ਲੇਬਰਜ਼ ਅਤੇ ਮਜ਼ਦੂਰ ਹਨ ਅਤੇ ਇਸ ਦੇ ਵਿਚੋਂ 23.86 % ਹਰੀਜਨ ਲੋਕ ਲਿਟਰੇਰੀ ਹਨ ਅਤੇ ਖਾਸ ਤੌਰ ਤੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਰੇ ਹਰੀਜਨ ਆਰਥਿਕ ਤੌਰ ਤੇ, ਸਮਾਜਿਕ ਤੌਰ ਤੇ ਅਤੇ ਪੁਲੀਟੀਕਲ ਤੌਰ ਤੇ ਪਿਛੜੇ ਹੋਏ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਸੈਂਟਰ ਦੀ ਸਰਕਾਰ ਅਤੇ ਪ੍ਰਾਂਤਾਂ ਦੀਆਂ ਸਰਕਾਰਾਂ ਨੂੰ ਇਨ੍ਹਾਂ ਦੀ ਭਲਾਈ ਲਈ ਸਪੈਸ਼ਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਸਮਾਜ ਦੇ ਦੂਜੇ ਲੋਕਾਂ ਦੇ ਬਰਾਬਰ ਆਉਣ ਦਾ ਮੌਕਾ ਦੇਣਾ ਚਾਹੀਦਾ ਹੈ। ਮੈਂ ਬਜਟ ਦੇ ਵੱਖੋ ਵੱਖ ਟੌਪਿਕ ਨੂੰ ਲਵਾਂਗਾ ਅਤੇ ਆਪ ਦਾ ਧਿਆਨ ਬਜਟ ਦੀਆਂ ਮੋਟੀਆਂ ਮੋਟੀਆਂ ਗੱਲਾਂ ਵੱਲ ਦੇਵਾਂਗਾ ।

ਚੇਅਰਮੈਨ ਸਾਹਿਬ, ਇਸ ਬਜਟ ਸਪੀਚ ਵਿਚ ਹਰੀਜਨਾਂ ਦੀ ਭਲਾਈ ਵਾਸਤੇ ਕੁਝ ਨਹੀਂ ਕਿਹਾ ਗਿਆ ਹੈ। ਦੋ ਤਿੰਨ ਚੀਜ਼ਾਂ ਹਨ ਜੋ ਕਿ ਸਾਡੀ ਪੁਰਾਣੀ ਕਾਂਗਰਸ ਸਰਕਾਰ ਵੇਲੇ ਦੀਆਂ ਹਨ। ਉਨ੍ਹਾਂ ਸਕੀਮਾਂ ਨੂੰ ਮੁੜ ਕੇ ਇਸ ਬਜਟ ਸਪੀਚ ਵਿਚ ਲਿਆਂਦਾ ਗਿਆ ਹੈ ਉਸ ਵਿਚ ਕੋਈ ਖਾਸ ਤਬਦੀਲੀ ਨਹੀਂ ਕੀਤੀ ਗਈ ਹੈ। ਰੁਟੀਨ ਵਿਚ ਹੀ ਦੋ ਤਿੰਨ ਚੀਜ਼ਾਂ ਪਾਕੇ ਬਣਾਇਆ ਗਿਆ ਹੈ। ਇਸ ਵਿਚ ਜ਼ੋਰ ਦਿਤਾ ਗਿਆ ਹੈ ਕਿ ਹਰੀਜਨ ਧਰਮਸ਼ਾਲਾਵਾਂ ਬਣਾਈਆਂ ਗਈਆਂ ਹਨ, ਭਾਵੇਂ ਉਹ ਹਾਲੇ ਅਧੂਰੀਆਂ ਹਨ, ਕਿਸੇ ਧਰਮਸ਼ਾਲਾ ਦੀ ਛੱਤ ਨਹੀਂ ਹੈ ਔਰ ਕਈ ਅੱਧੀਆਂ ਬਣੀਆਂ ਹੋਈਆਂ ਹਨ। ਪੰਜਾਬ ਵਿਚ ਕਈ ਪਿੰਡ ਅਜਿਹੇ ਹਨ, ਜਿਥੇ ਕਿ ਧਰਮਸ਼ਾਲਾ ਵੀ ਨਹੀਂ ਹੈ। ਬਜਟ ਵਿਚ ਕਿਹਾ ਗਿਆ ਹੈ ਕਿ 2,000 ਰੁਪਿਆ ਹਰ ਧਰਮਸ਼ਾਲਾ ਨੂੰ ਦਿਤਾ ਜਾਵੇਗਾ ਤਾਂਕਿ ਜੇਕਰ ਕੋਈ ਹਰੀਜਨਾਂ ਦਾ ਸਮਾਜਿਕ ਪਰੋਗਰਾਮ ਵਗੈਰਾ ਹੋਵੇਗਾ ਤਾਂ ਉਸ ਲਈ ਭਾਂਡੇ ਵਗੈਰਾ ਖਰੀਦ ਲੈਣ। ਚੇਅਰਮੈਨ ਸਾਹਿਬ, ਇਹ ਅਨੁਸੂਚਿਤ ਜਾਤੀਆਂ ਨਾਲ ਗੱਲ ਕਹਿ ਕੇ ਮਖੌਲ ਕੀਤਾ ਗਿਆ ਹੈ। ਇਹ ਬਜਟ ਵਿਚ ਹਰੀਜਨਾਂ ਲਈ ਕੋਈ ਐਸੇ ਪ੍ਰਬੰਧ ਕਰਦੇ ਜਿਸ ਨਾਲ ਉਨ੍ਹਾਂ ਦੀ ਆਰਥਿਕ ਹਾਲਤ ਤਕੜੀ ਹੁੰਦੀ ਜਿਥੇ ਧਰਮਸ਼ਾਲਾਵਾਂ ਨਹੀਂ ਹਨ, ਉਥੇ ਧਰਮਸ਼ਾਲਾਵਾਂ ਬਣਾਉਂਦੇ ਔਰ ਜਿਹੜੀਆਂ ਅਧੂਰੀਆਂ ਪਈਆਂ ਹਨ, ਉਨ੍ਹਾਂ ਨੂੰ ਮੁਕੰਮਲ ਕਰਦੇ। ਬਿਜਲੀ ਤੇ ਪਾਣੀ ਤਾਂ ਪਹਿਲਾਂ ਹੀ ਪੰਜਾਬ ਦੇ ਲਗ ਭਗ ਸਾਰੇ ਪਿੰਡਾਂ ਵਿਚ ਪਹੁੰਚ ਚੁਕਾ ਹੈ। ਕੁਝ ਕਿਤਾਬਾਂ ਦੇਣ ਵਾਸਤੇ ਕਿਹਾ ਗਿਆ ਹੈ। ਇਹ ਤਾਂ ਸਕੀਮ ਕਾਂਗਰਸ ਸਰਕਾਰ ਵੇਲੇ ਦੀ ਹੈ। ਮੈਂ, ਚੇਅਰਮੈਨ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਕਿਤਾਬਾਂ ਬੱਚਿਆਂ ਨੂੰ ਦਿਤੀਆਂ ਜਾਂਦੀਆਂ ਹਨ, ਉਹ ਕਿਤਾਬਾਂ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵਾਲੇ ਛਾਪਦੇ ਹਨ ਜਦੋਂ ਚਾਰ ਪੰਜ ਮਹੀਨੇ ਗੁਜ਼ਰ ਜਾਂਦੇ ਹਨ ਤਾਂ ਉਸ ਵੇਲੇ ਬਚਿਆਂ ਨੂੰ ਕਿਤਾਬਾਂ ਪਹੁੰਚਦੀਆਂ ਹਨ। ਇਸ ਕਰਕੇ ਸਹੀ ਮਾਅਨਿਆਂ ਵਿਚ ਬੱਚਿਆਂ ਨੂੰ ਕਿਤਾਬਾਂ ਦਾ ਫਾਇਦ ਨਹੀਂ ਹੁੰਦਾ । ਖਾਸ ਤੌਰ ਤੇ ਪ੍ਰਾਈਵੇਟ ਸਕੂਲਾਂ ਦੇ ਜੋ ਅਦਾਰੇ ਹਨ, ਉਹ ਇਹ ਸਹੂਲਤ ਹਾਸਲ ਨਹੀਂ ਕਰ ਸਕਦੇ। ਉਨ੍ਹਾਂ ਨੂੰ ਇਹ ਕਿਤਾਬਾਂ ਨਹੀਂ ਪਹੁੰਚਦੀਆਂ। ਕਈ ਕਰਮਚਾਰੀ ਐਸੇ ਹਨ ਜੋ ਕਿ ਇਸ ਸਕੀਮ ਨੂੰ ਸਹੀ ਮਾਅਨਿਆਂ ਵਿਚ ਲਾਗੂ ਕਰਨ ਵਿਚ ਦਿਲਚਸਪੀ ਨਹੀਂ ਲੈਂਦੇ। ਉਨ੍ਹਾਂ ਹਰੀਜਨ ਬੱਚਿਆਂ ਨੂੰ ਕਿਤਾਬਾਂ ਆਪਣੇ ਕੋਲੋਂ ਲੈਣੀਆਂ ਪੈਂਦੀਆਂ ਹਨ। ਮੈਂ, ਚੇਅਰਮੈਨ ਸਾਹਿਬ,

[ਸ੍ਰੀ ਜਗਜੀਤ ਸਿੰਘ]

ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨੂੰ ਇਨਸਟਰਕਸ਼ਨਾਂ ਦੇਣ ਕਿ ਜਿਹੜਾ ਹੁਣ ਸੈਸ਼ਨ ਆਉਣ ਵਾਲਾ ਹੈ ਉਸ ਵਿਚ ਵਕਤ ਸਿਰ ਕਿਤਾਬਾਂ ਬੱਚਿਆਂ ਨੂੰ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਮੈਂ ਇਕ ਗਲ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬੜਾ ਰੌਲਾ ਪਾਇਆ ਜਾਂਦਾ ਹੈ ਕਿ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇ ਅਧਾਰ ਤੇ ਨੌਕਰੀਆਂ ਮਿਲਦੀਆਂ ਹਨ। ਹਰੀਜਨਾਂ ਨੂੰ ਰਿਜ਼ਰਵੇਸ਼ਨ ਕਰਕੇ ਸਭ ਕੁਝ ਮਿਲ ਜਾਂਦਾ ਹੈ। (ਇਸ ਵੇਲੇ ਹਾਊਸ ਵਿਚ ਲਾਈਟ ਘਟ ਗਈ।) ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਆਪਣਾ ਹਿੱਸਾ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਦਾ ਸਰਕਾਰ ਨੂੰ ਜ਼ਰੂਰ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਮੈਨੂੰ ਬੜੇ ਹੀ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ ਔਰ ਹੁਣ ਤਕ ਜੋ ਵੀ ਰਿਜ਼ਰਵੇਸ਼ਨ ਦੀ ਪਾਲਿਸੀ ਸਰਕਾਰ ਦੀ ਰਹੀ ਹੈ, ਹਿੰਦੁਸਤਾਨ ਦੀ ਰਿਜ਼ਰਵੇਸ਼ਨ ਦੀ ਪਾਲਿਸੀ ਅਤੇ ਪੰਜਾਬ ਸਰਕਾਰ ਦੀ ਰਿਜ਼ਰਵੇਸ਼ਨ ਦੀ ਪਾਲਿਸੀ ਦੇ ਮੁਤਾਬਿਕ ਹਰੀਜਨ ਨੌਜਵਾਨਾਂ ਨੂੰ ਬਣਦਾ ਹਿੱਸਾ ਨਹੀਂ ਮਿਲਿਆ। ਇਸ ਬਾਰੇ ਮੈਂ ਤੁਹਾਨੂੰ ਅੰਕੜੇ ਦਿੰਦਾ ਹਾਂ ਕਿ ਕਲਾਸਾਂ ਵਿਚ 25% ਰਿਜ਼ਰਵੇਸ਼ਨ ਦੀ ਪਾਲਿਸੀ ਹੈ ਤਕ 9.97% ਹਿੱਸਾ ਮਿਲਿਆ ਔਰ 15.3% ਹਿੱਸਾ ਹਾਲੇ ਘੱਟ ਹੈ। ਇਸ ਤਰ੍ਹਾਂ ਕਲਾਸ-2 ਵਿਚ 10.62% ਦਿੱਤਾ ਹੈ ਔਰ 14.33% ਘੱਟ ਹੈ। ਕਲਾਸ 3 ਵਿਚ 13.84% ਮਿਲਿਆ ਹੈ ਔਰ 11.16% ਘੱਟ ਹੈ। ਹਾਊਸ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਟਰੇਜ਼ਰੀ ਬੈਂਚਿਜ਼ ਵਿਚ ਬੈਠੇ ਹਨ ਜੋ ਕਿ ਹਰੀਜਨ ਹਨ। ਉਨ੍ਹਾਂ ਮੈਂਬਰਾਂ ਵਲੋਂ ਕੋਈ ਵੀ ਹਾਊਸ ਵਿਚ ਹਰੀਜਨਾਂ ਲਈ ਦਾਅਵਾ ਨਹੀਂ ਕੀਤਾ ਗਿਆ। ਉਨ੍ਹਾਂ ਮੈਂਬਰਾਂ ਨੂੰ ਹਰੀਜਨਾਂ ਲਈ ਕੰਮ ਕਰਨਾ ਚਾਹੀਦਾ ਹੈ। ਇਹ ਜਿਹੜਾ ਘਾਟਾ ਹੈ, ਇਸ ਨੂੰ ਪੂਰਾ ਕਰਨ ਲਈ ਸਰਕਾਰ ਨੂੰ ਕਹਿਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਸੁਬਾਰਡੀਨੇਟ ਸਰਵਿਸਿਜ਼ ਸਲੈਕਸ਼ਨ ਬੋਰਡ ਟੁੱਟ ਗਿਆ ਹੈ ਔਰ ਹੁਣ ਨੌਕਰੀ ਵੀ ਐਸੇ ਨੌਜਵਾਨਾਂ ਨੂੰ ਮਿਲੇਗੀ ਜਿਹੜੇ ਕਿ ਦੰਗਾ ਪੀੜਤ ਅਤੇ ਜੇਲ੍ਹ ਗਏ ਹੋਣਗੇ। ਮੈਨੂੰ ਇਕ ਗੱਲ ਦੀ ਸ਼ੰਕਾ ਹੈ ਕਿ ਜਿਹੜੀਆਂ ਹੁਣ ਨੌਕਰੀਆਂ ਮਿਲਣਗੀਆਂ, ਉਹ ਹਰੀਜਨਾਂ ਨੂੰ ਨਹੀਂ ਮਿਲਣਗੀਆਂ ਔਰ ਇਸ ਤਰ੍ਹਾਂ ਸਾਡੇ ਨੌਜਵਾਨ ਨੌਕਰੀਆਂ ਤੋਂ ਰਹਿ ਜਾਣਗੇ। ਹੁਣ ਇਹ ਸਾਰੀਆਂ ਦੀਆਂ ਸਾਰੀਆਂ ਨੌਕਰੀਆਂ ਉਨਾਂ ਨੂੰ ਹੀ ਮਿਲਣਗੀਆਂ। ਹੁਣ ਜੇਕਰ ਕਿਸੇ ਦਫਤਰ ਵਿਚ ਜਾਓ ਔਰ ਅਫਸਰਾਂ ਕੋਲੋਂ ਪੁੱਛੋ ਕਿ ਨੌਕਰੀਆਂ ਕਿਸ ਨੂੰ ਮਿਲਣਗੀਆਂ ਤਾਂ ਉਹ ਅਫਸਰ ਕਹਿੰਦੇ ਹਨ ਕਿ ਇਸ ਬਾਰੇ ਸਾਨੂੰ ਜ਼ਬਾਨੀ ਇਨਸਟਰਕਸ਼ਨਾਂ ਹਨ ਕਿ ਭਰਤੀ ਸਿਰਫ ਦੰਗਾ ਪੀੜਤ ਨੌਜਵਾਨਾਂ ਨੂੰ ਹੀ ਕਰਨਾ ਹੈ। ਮੈਂ, ਚੇਅਰਮੈਨ ਸਾਹਿਬ, ਇਸ ਸਬੰਧੀ ਸੀ. ਐਮ. ਸਾਹਿਬ ਨੂੰ ਚਿੱਠੀ ਵੀ ਲਿਖੀ ਸੀ ਕਿ ਜਿਹੜੇ ਨੌਜਵਾਨ ਭਰਤੀ ਕਰ ਰਹੇ ਹੋ, ਉਸ ਵਿਚ 25% ਦੀ ਰਿਜ਼ਰਵੇਸ਼ਨ ਜ਼ਰੂਰ ਰਖੋ ਅਤੇ 25% ਹਰੀਜਨ ਬੰਦੇ ਭਰਤੀ ਕੀਤੇ ਜਾਣ। ਜੇਕਰ ਹਰੀਜਨ ਨੌਜਵਾਨ ਮੁੰਡੇ ਨਹੀਂ ਮਿਲਦੇ ਤਾਂ ਫਿਰ ਇੰਪਲਾਇਮੈਂਟ ਐਕਸਚੇਂਜ ਨੂੰ ਲਿਖਿਆ ਜਾਏ ਔਰ ਐਡਵਰਟਾਈਜ਼ਮੈਂਟ ਕੀਤਾ ਜਾਏ। ਮੁੱਖ ਮੰਤਰੀ ਜੀ ਨੇ ਮੈਨੂੰ ਜਵਾਬ ਦਿਤਾ ਕਿ ਤੁਹਾਡੀ ਚਿਠੀ ਮੈਂ ਮਹਿਕਮੇਂ ਨੂੰ ਭੇਜ ਦਿਤੀ ਹੈ। ਮੈਨੂੰ, ਚੇਅਰਮੈਨ ਸਾਹਿਬ, ਸ਼ੰਕਾ ਹੈ ਕਿ ਇਸਤੇ ਅਮਲ ਨਹੀਂ ਹੋਣਾ। ਜੇਕਰ ਹੁਣ ਵੀ 25% ਨੌਕਰੀਆਂ ਨਾ ਮਿਲੀਆਂ ਤਾਂ ਇਹ ਬੜਾ ਘਾਟਾ ਸਾਨੂੰ ਪਵੇਗਾ। ਇਸ ਲਈ ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਹਿਬ ਨੂੰ ਕਹਾਂਗਾ ਕਿ ਪੂਰੇ ਜ਼ੋਰ ਨਾਲ ਸਾਰੇ ਮਹਿਕਮਿਆਂ ਨੂੰ ਹਦਾਇਤਾਂ ਜਾਰੀ ਕਰਨ। ਹੁਣ ਐਸ. ਐਸ. ਐਸ. ਬੋਰਡ ਟੁੱਟ ਚੁੱਕਾ ਹੈ। ਇਸ ਲਈ ਹਰ ਮਹਿਕਮੇਂ ਦੀ ਵੱਖਰੀ ਵੱਖਰੀ ਕਮੇਟੀ ਬਣਾਈ ਜਾਏ ਔਰ ਉਸ ਕਮੇਟੀ ਵਿਚ ਸਾਡਾ ਹਰੀਜਨ ਇਕ ਅਫਸਰ ਜ਼ਰੂਰ ਲਿਆ ਜਾਏ

ਤਾਂ ਕਿ ਉਹ ਅਫਸਰ ਸਹੀ ਮਾਅਨਿਆਂ ਵਿਚ 25% ਰਿਜ਼ਰਵੇਸ਼ਨ ਦੀ ਪਾਲਿਸੀ ਨੂੰ ਲਾਗੂ ਕਰੇ, ਸਾਡਾ ਬਣਦਾ ਹਿਸਾ ਸਾਡੇ ਨੌਜਵਾਨਾਂ ਨੂੰ ਮਿਲੇ। ਇਹ ਕੋਈ ਖਾਸ ਰਿਆਇਤ ਨਹੀਂ ਹੈ। ਇਹ ਕੰਸਟੀ-ਚਿਊਸ਼ਨ ਵਿਚ ਸਾਨੂੰ ਰਿਆਇਤ ਸੈਂਟਰ ਦੀ ਸਰਕਾਰ ਵਲੋਂ ਮਿਲੀ ਹੈ। ਇਸ ਨੂੰ ਪੂਰਾ ਕਰਨ ਲਈ ਯਤਨ ਪੰਜਾਬ ਸਰਕਾਰ ਨੂੰ ਕਰਨੇ ਚਾਹੀਦੇ ਹਨ। ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਉਧਰ ਬੈਂਚਾਂ ਵਲੋਂ ਬੈਠੇ ਹੋਏ ਮੈਂਬਰਾਂ ਵਲੋਂ ਕੋਈ ਵੀ ਹਰੀਜਨਾਂ ਵਾਸਤੇ ਹਾਲੇ ਤਕ ਨਹੀਂ ਬੋਲਿਆ, ਜੇਕਰ ਪਾਰਟੀ ਵਿਚ ਕੋਈ ਮੈਂਬਰ ਬੋਲਿਆ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ ਪਰ ਹਾਊਸ ਵਿਚ ਕਿਸੇ ਨੇ ਆਪਣੇ ਸੁਝਾਉ ਨਹੀਂ ਰਖੇ। ਉਨ੍ਹਾਂ ਮੈਂਬਰਾਂ ਨੂੰ ਚਾਹੀਦਾ ਹੈ ਕਿ ਆਪਣੀ ਪਾਰਟੀ ਵਿਚ ਆਪਣੀ ਸਰਕਾਰ ਤੇ ਜ਼ੋਰ ਦੇ ਕੇ ਕੰਮ ਕਰੇ। ਬਰਨਾਲਾ ਸਾਹਿਬ ਨੇ ਆਪਣੀ ਕੈਬਨਿਟ ਵਿਚ ਇਕ ਹਰੀਜਨ ਮਨਿਸਟਰ ਲਿਆ ਹੈ। ਸਰਦਾਰ ਸੁਰਜੀਤ ਸਿੰਘ ਬਰਨਾਲਾ, ਮੁੱਖ ਮੰਤਰੀ ਜੀ ਨੇ ਉਨ੍ਹਾਂ ਨੂੰ ਵੈਲਫੇਅਰ ਦਾ ਮਹਿਕਮਾ ਨਹੀਂ ਦਿਤਾ ਇਸ ਕਰਕੇ ਕਿ ਉਹ ਵੈਲਫੇਅਰ ਦੇ ਮਹਿਕਮੇਂ ਨੂੰ ਦੇਖ ਨਾ ਸਕਣ। ਉਨ੍ਹਾਂ ਨੂੰ ਇਸ ਮਹਿਕਮੇਂ ਤੋਂ ਅਲੱਗ ਰਖਿਆ ਗਿਆ ਹੈ। ਚੇਅਰਮੈਨ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਜਿਤਨੀ ਗਿਣਤੀ ਸੀ, ਉਸ ਹਿਸਾਬ ਨਾਲ ਉਨ੍ਹਾਂ ਨੂੰ ਕੈਬਨਿਟ ਵਿਚ ਹਿੱਸਾ ਦਿੰਦੇ ਤਾਕਿ ਜੇ 2-3-4 ਹਰੀਜਨ ਵਜ਼ੀਰ ਬਣ ਜਾਂਦੇ ਤਾਂ ਕਿਧਰੇ ਨਾ ਕਿਧਰੇ ਤਾਂ ਹਰੀਜਨਾਂ ਦੇ ਹੱਕਾਂ ਨੂੰ ਮਹਿਫੂਜ਼ ਰੱਖ ਸਕਦੇ ਸੀ। ਖੈਰ, ਇਹ ਇਨ੍ਹਾਂ ਦੀ ਪਾਰਟੀ ਦੀ ਗੱਲ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਇਨ੍ਹਾਂ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ। ਕੁਝ ਗੱਲਾਂ ਬਸਤੀ ਸੁਧਾਰ ਸਕੀਮ ਦੇ ਮੁਤੱਲਕ ਕਹੀਆਂ ਗਈਆਂ ਹਨ। ਬਸਤੀ ਸੁਧਾਰ ਸਕੀਮ ਹੇਠ ਹਰੀਜਨਾਂ ਦੀਆਂ ਬਸਤੀਆਂ ਵਿੱਚ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਪੰਜਾਬ ਸਰਕਾਰ ਨੇ ਪੈਸੇ ਰੱਖੇ ਹਨ। ਇਹ ਪੈਸੇ ਪਹਿਲੀਆਂ ਸਰਕਾਰਾਂ ਵੀ ਰਖਦੀਆਂ ਰਹੀਆਂ ਹਨ ਅਤੇ ਐਤਕੀਂ ਵੀ ਰੱਖੇ ਗਏ ਹਨ। ਪਰ ਜਦੋਂ ਇਹ ਪੈਸੇ ਬਸਤੀ ਸੁਧਾਰ ਸਕੀਮ ਅਧੀਨ ਡਿਸਟ੍ਰਿਕਟ ਹੈਡਕੁਆਰਟਰ ਤੇ ਜਾਂਦੇ ਹਨ ਤਾਂ ਫੇਰ ਪਬਲਿਕ ਹੈਲਥ ਡਿਪਾਰਟਮੈਂਟ ਦੇ ਖਜ਼ਾਨੇ ਵਿੱਚ ਜਮ੍ਹਾਂ ਹੋ ਜਾਂਦੇ ਹਨ ਜਿਹੜਾ ਕਿ ਇਹ ਕੰਮ ਕਰਦਾ ਹੈ। ਪਹਿਲਾਂ ਤਾਂ ਇਹ ਪੈਸੇ ਉਸ ਡਿਪਾਰਟਮੈਂਟ ਕੋਲ ਪਹੁੰਚਦੇ ਹੀ ਨਹੀਂ। ਜੇ ਪਹੁੰਚ ਵੀ ਜਾਣ ਤਾਂ ਕਈ ਪਿੰਡਾਂ ਦੇ ਸਰਪੰਚ ਹੀ ਤਕੜੇ ਹੁੰਦੇ ਹਨ ਅਤੇ ਉਹ ਪੈਸੇ ਦੂਸਰੇ ਪਾਸੇ ਲੱਗ ਜਾਂਦੇ ਹਨ। ਜਿਸ ਕੰਮ ਲਈ ਆਉਂਦੇ ਹਨ, ਉਧਰ ਖਰਚ ਨਹੀਂ ਹੁੰਦੇ। ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਪਾਸੇ ਧਿਆਨ ਦੇਣ ਤਾਕਿ ਇਹ ਰਕਮ ਸਹੀ ਮਾਅਨਿਆਂ ਵਿੱਚ ਅਨੁਸੂਚਿਤ ਜਾਤੀਆਂ ਵਾਸਤੇ ਹੀ ਖਰਚ ਹੋ ਸਕੇ, ਉਨ੍ਹਾਂ ਦੇ ਮੁਹੱਲਿਆਂ ਵਿੱਚ ਲੱਗੇ। ਕਿਉਂਕਿ ਇਹ ਕੰਮ ਤਾਂ ਪਹਿਲੀਆਂ ਸਰਕਾਰਾਂ ਵੀ ਕਰਦੀਆਂ ਰਹੀਆਂ ਹਨ, ਉਦੋਂ ਵੀ ਪੈਸੇ ਲਗਦੇ ਰਹੇ ਹਨ। ਇਹ ਸਕੀਮਾਂ ਲਿਆਂਦੀਆਂ ਤਾਂ ਉਨ੍ਹਾਂ ਦੀਆਂ ਹੀ ਹਨ। ਇਹ ਤਾਂ ਹੁਣ ਚੱਲ ਰਹੀਆਂ ਹਨ।

**ਸਰਦਾਰ ਸੁਰਜੀਤ ਸਿੰਘ ਮਿਨਹਾਸ ਐਡਵੋਕੇਟ**: ਸੌਰੀ ਫਾਰ ਇੰਟਰਪਸ਼ਨ। ਚੌਧਰੀ ਸਾਹਿਬ ਮੇਰੇ ਮਿੱਤਰ ਹਨ। ਮੈਂ ਇਨ੍ਹਾਂ ਨੂੰ ਟੋਕਣਾ ਨਹੀਂ ਸੀ ਚਾਹੁੰਦਾ ਪਰ ਰਿਕਾਰਡ ਜਿਹੜਾ ਹੈ ਉਸਨੂੰ ਠੀਕ ਕਰਾਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਆਖਿਆ ਹੈ ਕਿ ਹਰੀਜਨ ਸੁਧਾਰ ਦੀਆਂ ਸਕੀਮਾਂ ਇਨ੍ਹਾਂ ਦੀ ਸਰਕਾਰ ਨੇ ਸ਼ੁਰੂ ਕੀਤੀਆਂ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਧਰਮਸਾਲਾਵਾਂ ਜਿਹੜੀਆਂ ਬਣੀਆਂ ਹਨ, ਉਹ ਸਾਡੀ ਸਰਕਾਰ ਦੀ ਸਕੀਮ ਸੀ। ਹਰੀਜਨ ਵੈਲਫੇਅਰ ਕਾਰਪੋਰੇਸ਼ਨ ਸਾਡੀ ਸਰਕਾਰ ਨੇ ਸੰਤ ਫਤਿਹ ਸਿੰਘ ਵੇਲੇ ਦੀ ਸ਼ੁਰੂ ਕੀਤੀ ਹੋਈ ਹੈ ਅਤੇ 2,000 ਰੁਪਏ ਬਰਤਨਾ ਲਈ ਦੇਣ ਦੀ ਸਕੀਮ ਵੀ ਸਾਡੀ ਸਰਕਾਰ ਨੇ ਸ਼ੁਰੂ ਕੀਤੀ ਅਤੇ ਹੁਣ ਧਰਮਸ਼ਾਲਾ ਲਈ ਵੀ ਗਰਾਂਟ 10,000 ਰੁਪਏ ਤੋਂ ਵਧਾ ਕੇ 15,000 ਰੁਪਏ ਸਾਡੀ ਸਰਕਾਰ ਨੇ ਕਰ ਦਿੱਤੀ ਹੈ।

**ਸ੍ਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਰੋਜ਼ ਮਹਿੰਗਾਈ ਵੱਧ ਰਹੀ ਹੈ। ਜਿਹੜੀ ਚੀਜ਼ ਕਾਂਗਰਸ ਨੇ ਸ਼ੁਰੂ ਕੀਤੀ ਸੀ, ਉਦੋਂ 5,000 ਰੁਪਏ ਨਾਲ ਬਣਦੀ ਸੀ ਅਤੇ ਹੁਣ ਉਹੀ ਚੀਜ਼ 15,000 ਰੁਪਏ ਨਾਲ ਬਣਦੀ ਹੈ। ਸਾਡੀ ਮੰਗ ਤਾਂ 20,000 ਰੁਪਏ ਦੀ ਸੀ ਪਰ ਫਿਰ ਵੀ ਜਿਹੜੀ ਇਨ੍ਹਾਂ ਨੇ 15,000 ਰੁਪਏ ਗਰਾਂਟ ਮੰਨ ਲਈ ਹੈ, ਉਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਜਿਹੜੀ ਇਨ੍ਹਾਂ ਨੇ 2,000 ਰੁਪਏ ਵਾਲੀ ਗੱਲ ਕੀਤੀ ਹੈ, ਉਹ ਇਕ ਹਰੀਜਨਾਂ ਨਾਲ ਮਖੌਲ ਹੀ ਹੈ। ਮੈਡੀਕਲ ਕਾਲਜਾਂ ਵਿੱਚ, ਇੰਜੀਨੀਅਰਿੰਗ ਕਾਲਜਾਂ ਵਿੱਚ, ਆਈ.ਏ.ਐਸ. ਕੋਚਿੰਗ ਸੈਂਟਰਜ਼ ਵਿੱਚ ਅਤੇ ਸਟੈਨੋਗ੍ਰਾਫਰਾਂ ਦੇ ਕੋਰਸ ਪਿਛਲੀ ਕਾਂਗਰਸ ਸਰਕਾਰ ਨੇ ਚਲਾਏ ਸਨ। ਆਈ.ਏ.ਐਸ. ਲਈ ਕੋਚਿੰਗ ਸੈਂਟਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਚਲਾਇਆ ਸੀ ਤਾਂ ਕਿ ਹਰੀਜਨਾਂ ਨੂੰ ਚੰਗੀ ਪੜ੍ਹਾਈ ਕਰਵਾਈ ਜਾਵੇ। ਭਾਵੇਂ ਕੋਚਿੰਗ ਸੈਂਟਰ ਕੋਈ ਚੰਗੇ ਰਿਜ਼ਲਟ ਨਹੀਂ ਦੇ ਸਕਿਆ, ਫੇਰ ਵੀ ਇਹ ਸਕੀਮ ਚਲਦੀ ਹੈ। ਮੈਂ ਇਹ ਵੀ ਕਹਿੰਦਾ ਹਾਂ ਕਿ ਜਿਥੇ ਅਸੀਂ ਆਈ.ਏ.ਐਸ. ਦੀ ਕੋਚਿੰਗ ਕਰਦੇ ਹਾਂ, ਉਥੇ ਜਿਹੜੇ ਆਈ.ਏ.ਐਸ. ਅਤੇ ਆਈ.ਪੀ.ਐਸ. ਅਫਸਰ ਆ ਚੁਕੇ ਹਨ, ਉਚੇ ਅਹੁਦਿਆਂ ਤੇ ਬਿਰਾਜਮਾਨ ਹਨ, ਉਨ੍ਹਾਂ ਲਈ, ਅਫਸੋਸ ਦੀ ਗੱਲ ਹੈ, ਕਿ ਜਦੋਂ ਪੋਸਟਿੰਗ ਹੁੰਦੀ ਹੈ, ਜਦੋਂ ਉਨ੍ਹਾਂ ਨੂੰ ਨੌਕਰੀਆਂ ਤੇ ਲਗਾਇਆ ਜਾਂਦਾ ਹੈ, ਉਨ੍ਹਾਂ ਨੂੰ ਤਕਰੀਬਨ ਖੁੱਡੇ-ਲਾਇਨ ਲਗਾ ਦਿੱਤਾ ਜਾਂਦਾ ਹੈ, ਨਾ ਚੰਗਾ ਮਹਿਕਮਾ ਦਿੱਤਾ ਜਾਂਦਾ ਹੈ ਅਤੇ ਨਾ ਚੰਗੀ ਡਿਊਟੀ ਤੇ ਲਗਾਇਆ ਜਾਂਦਾ ਹੈ। ਜੇ ਕੋਈ ਆਈ.ਜੀ. ਵੀ ਬਣ ਜਾਂਦਾ ਹੈ ਤਾਂ ਉਸਨੂੰ ਕੰਪਿਊਟਰ ਤੇ ਜਾਂ ਹੋਮ-ਗਾਰਡ ਵਿੱਚ ਲਗਾ ਦਿੱਤਾ ਜਾਂਦਾ ਹੈ ਤਾਂ ਕਿ ਉਹ ਅੱਛੇ ਕੰਮ ਨਾ ਦੇਖ ਸਕੇ। ਸੋ, ਪੋਸਟਿੰਗ ਵਿੱਚ ਵੀ ਹਰੀਜਨਾਂ ਨਾਲ ਧੱਕੇ ਸ਼ਾਹੀ ਹੁੰਦੀ ਹੈ। ਮੈਂ ਅਕਾਲੀ ਸਰਕਾਰ ਤੋਂ, ਬਰਨਾਲਾ ਸਾਹਿਬ ਤੋਂ ਜੋ ਬੜੇ ਚੰਗੇ ਸੱਜਣ ਹਨ, ਉਮੀਦ ਕਰਦਾ ਹਾਂ ਕਿ ਇਸ ਵੱਲ ਵੀ ਉਹ ਪੂਰਾ ਧਿਆਨ ਦੇਣਗੇ ਅਤੇ ਹਰੀਜਨਾਂ ਨੂੰ ਅੱਛੀਆਂ ਪੋਸਟਾਂ ਤੇ ਲਾਉਣਗੇ। ਅਸੀਂ ਤਾਂ ਹੋਰ ਕੁਝ ਨਹੀਂ ਮੰਗਦੇ। ਕਈ ਤਾਂ ਕੰਸਟੀਚਿਊਸ਼ਨ ਤੋਂ ਬਾਹਰ ਜਾ ਕੇ ਮੰਗ ਕਰਦੇ ਹਨ, ਅਸੀਂ ਤਾਂ ਵਿਦਿਨ ਦ ਕੰਸਟੀ-ਚਿਊਸ਼ਨ ਜੋ ਰਾਈਟਸ ਸਾਨੂੰ ਮਿਲੇ ਹੋਏ ਹਨ, ਉਹ ਹੀ ਮੰਗਦੇ ਹਾਂ, ਉਹ ਤਾਂ ਸਾਨੂੰ ਪੂਰੇ ਦਿਤੇ ਜਾਣ। ਸਾਡੀ 27% ਆਬਾਦੀ ਹੈ। ਇਹ ਹੁਣ ਜਿਹੜੇ ਡਿਸਟ੍ਰਿਕਟ ਹੈਡਕੁਆਰਟਰਜ਼ ਹਨ, ਉਨ੍ਹਾਂ ਵਿੱਚ ਦੇਖੋ ਕਿ ਕਿੰਨੇ ਹਰੀਜਨ ਐਸ.ਐਸ.ਪੀ. ਹਨ, ਕਿੰਨੇ ਡੀ.ਸੀ. ਅਤੇ ਕਿੰਨੇ ਮੈਜਿਸਟਰੇਟਸ ਹਨ। ਸਾਡੀ ਉਥੇ ਕੀ ਰੇਸ਼ੋ ਹੈ ? ਕਿਉਂਕਿ ਜ਼ਿਲ੍ਹਿਆਂ ਦੀਆਂ ਪੋਸਟਾਂ ਤੇ ਵੀ ਸਾਡਾ ਹੱਕ ਹੈ ਤਾਂਕਿ ਸਾਡੇ ਹਕਾਂ ਦੀ ਰਾਖੀ ਵੀ ਹੋ ਸਕੇ ਅਤੇ ਹਰੀਜਨ ਅੱਗੇ ਵਧ ਸਕਣ। ਸਟੈਨੋਗ੍ਰਾਫਰਾਂ ਬਾਰੇ ਜਿਹੜਾ ਬੈਕਲਾਗ ਹੈ, ਉਸਨੂੰ ਐਨੂਅਲ ਪਲਾਨ ਵਿੱਚ ਲੈਂਗੂਏਜ ਡਿਪਾਰਟਮੈਂਟ ਕਲਾਸਾਂ ਲਗਾਕੇ ਪੂਰਾ ਕਰਨ ਦਾ ਯਤਨ ਕਰੇਗਾ। ਇੰਜੀਨੀਅਰਿੰਗ ਕਾਲਜਾਂ ਵਿੱਚ ਕਿਤਾਬਾਂ, ਲਾਅ ਕਾਲਜਾਂ ਵਿੱਚ ਕਿਤਾਬਾਂ ਅਤੇ 50% ਸੈਂਟਰਲ ਅਸਿਸਟੈਂਸ ਮਿਲਦੀ ਹੈ। ਅੱਧਾ ਖਰਚਾ ਹਿੰਦ ਸਰਕਾਰ ਨੇ ਦੇਣਾ ਹੁੰਦਾ ਹੈ। ਤੁਸੀਂ ਜਿੰਨਾਂ ਸਾਡਾ ਹਿੱਸਾ ਬਣਦਾ ਹੈ, ਉਨਾਂ ਨਹੀਂ ਰੱਖਿਆ ਅਤੇ ਸੈਂਟਰ ਦੀ ਅਸਿਸਟੈਂਸ ਨਾਲ ਉਥੋਂ ਜਿੰਨਾ ਰੁਪਿਆ ਆਉਂਦਾ ਹੈ ਉਹ ਸਕੀਮਾਂ ਵੀ ਪੂਰੀਆਂ ਤਿਆਰ ਨਹੀਂ ਕੀਤੀਆਂ ਜਾਂਦੀਆਂ। ਮੈਂ ਸਮਝਦਾ ਹਾਂ ਕਿ ਜਿਹੜਾ ਬਜਟ ਹੈ, ਇਸ ਵਿੱਚ ਹਰੀਜਨਾਂ ਦੇ ਹੱਕ ਪੂਰੀ ਤਰ੍ਹਾਂ ਮਹਿਫੂਜ਼ ਨਹੀਂ ਕੀਤੇ ਗਏ। ਜੋ ਮਿਲਣਾ ਚਾਹੀਦਾ ਸੀ, ਉਹ ਨਹੀਂ ਮਿਲਿਆ। ਇਹ ਰੁਟੀਨ ਜਿਹਾ ਬਜਟ ਹੈ। ਜਿਹੜੀਆਂ ਚੀਜ਼ਾਂ ਪਹਿਲਾਂ ਸੀ, ਉਹੀ ਮੁੜ ਦੁਹਰਾਈਆਂ ਗਈਆਂ ਹਨ। ਕੋਈ ਚੰਗੀ ਸੇਧ ਅਕਾਲੀ ਸਰਕਾਰ ਨੇ ਇਸ ਬਜਟ ਵਿੱਚ ਨਹੀਂ ਦਿੱਤੀ। ਮੈਨੂੰ ਆਸ ਸੀ ਕਿ ਜਿਸ ਤਰ੍ਹਾਂ ਤੁਸੀਂ ਸਪੀਚਾਂ ਕਰ ਰਹੇ ਹੋ, ਜਿਸ ਤਰ੍ਹਾਂ ਅਸੈਂਬਲੀ ਵਿੱਚ ਦਸਿਆ ਜਾਂਦਾ ਹੈ, ਕੁਝ ਹਰੀਜਨਾਂ ਵਾਸਤੇ ਵਾਧੂ ਚੀਜ਼ਾਂ ਰਖੋਗੇ ਜਿਹੜੀਆਂ ਕਾਂਗਰਸ ਸਰਕਾਰ ਤੋਂ ਵੱਧ ਹੋਣਗੀਆਂ। ਮੈਂ ਇਨ੍ਹਾਂ ਦੀ ਭਾਵਨਾ ਚੰਗੀ ਸਮਝਦਾ ਹਾਂ। ਕਿਸੇ ਦਿਨ ਇਸ ਤੇ ਵੀ ਡਿਸਕਸ਼ਨ ਹੋਣੀ ਚਾਹੀਦੀ ਹੈ। ਜਿਹੜੇ ਵੀਰ ਉਧਰੋਂ ਵੀ ਬੋਲਦੇ ਹਨ, ਉਹ ਸਿਰਫ ਧਰਮਸ਼ਾਲਾਂ ਦਾ ਨਾਂ

ਲੈ ਕੇ ਹੀ ਚੁਪ ਕਰ ਜਾਂਦੇ ਹਨ। ਚਲੋ, ਚੰਗੀ ਗੱਲ ਹੈ, ਹਰੀਜਨਾਂ ਦਾ ਨਾਂ ਤਾਂ ਲੈਂਦੇ ਹਨ, ਪਰ ਉਨ੍ਹਾਂ ਲਈ ਕੁਝ ਕਰਨ ਵੀ ਤਾਂ ਸਹੀ। ਮੈਂ ਅਕਾਲੀ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੌਕਰੀਆਂ ਤੋਂ ਇਲਾਵਾ ਵੀ ਬਹੁਤ ਸਾਰੀਆਂ ਰਿਆਇਤਾਂ ਕਾਂਗਰਸ ਸਰਕਾਰ ਨੇ ਅੱਗੇ ਰੱਖੀਆਂ ਸਨ ਜਿਸ ਤਰ੍ਹਾਂ ਮਿੰਨੀ ਬੱਸਾਂ ਜਾਂ ਬੱਸਾਂ ਦੇ ਰੂਟ ਹਨ ਪਿਛਲੀ ਪੰਜਾਬ ਸਰਕਾਰ ਦਾ ਹੁਕਮ ਹੈ ਕਿ ਮਿੰਨੀ ਬੱਸਾਂ ਇਨ੍ਹਾਂ ਰੂਟਸ ਤੇ ਲਾਈਆਂ ਜਾਣ। ਅਰਬਨ ਡਿਵੈਲਪਮੈਂਟ ਜਿਹੜੀ ਇਮਪਰੂਵਮੈਂਟ ਟਰੱਸਟਾਂ ਕੋਲ ਹੈ, ਉਸ ਵਿਚ ਇਨ੍ਹਾਂ ਨੂੰ ਪੂਰੀ ਪ੍ਰਤੀਨਿੱਧਤਾ ਦਿੱਤੀ ਜਾਂਦੀ ਹੈ। (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ ਜੀ।

**ਸ੍ਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਮੇਰੀ ਪਾਰਟੀ ਦਾ ਟਾਈਮ ਹੈ। ਮੈਂ ਤਾਂ ਪੂਰਾ ਬੋਲਣਾ ਚਾਹੁੰਦਾ ਹਾਂ, ਹਾਲੇ ਤਾਂ ਮੈਂ ਹਰੀਜਨਾਂ ਦੀ ਹੀ ਗੱਲ ਸ਼ੁਰੂ ਕੀਤੀ ਹੈ। ਮੈਂ ਤਾਂ ਸਾਰੇ ਪੰਜਾਬ ਦੀ ਗਲ ਕਰਨੀ ਹੈ। ਅਨੁਸੂਚਿਤ ਜਾਤੀਆਂ ਵੱਲ ਵੀ ਸਾਰੇ ਪੰਜਾਬ ਦਾ ਧਿਆਨ ਜਾਣਾ ਚਾਹੀਦਾ ਹੈ। ਮੇਰੀ ਪਾਰਟੀ ਕੁਝ ਨਹੀਂ ਕਰੇਗੀ ਇਸ ਦੇ ਮੁਤੱਲਕ।

ਇਸ ਲਈ ਮੈਂ ਇਹ ਬੇਨਤੀ ਕਰ ਰਿਹਾ ਸੀ ਕਿ ਅਰਬਨ ਡਿਵੈਲਪਮੈਂਟ ਇਮਪਰੂਵਮੈਂਟ ਟਰੱਸਟਾਂ ਵਿੱਚ, ਮਿੰਨੀ ਬੱਸਾਂ ਵਿੱਚ ਹਰੀਜਨਾਂ ਦੀ ਬੇਹਤਰੀ ਵਾਸਤੇ ਗੌਰਮਿੰਟ ਦੀਆਂ ਇੰਸਟਰੱਕਸ਼ਨਾਂ ਸਨ। ਮੈਂ ਇਨ੍ਹਾਂ ਬੱਸਾਂ ਦੀ ਗੱਲ ਕਰ ਰਿਹਾ ਹਾਂ। ਹੁਣ ਮੈਨੂੰ ਪਤਾ ਲੱਗਾ ਹੈ ਕਿ ਉਥੇ ਅੱਜ ਕਲ੍ਹ ਇੰਟਰਵਿਊ ਚਲ ਰਹੀ ਹੈ, ਉਥੇ ਨੌਕਰੀਆਂ ਹਰੀਜਨਾਂ ਦਾ ਸਾਢੇ ਸੱਤ ਪਰਸੈਂਟ ਵਿਚੋਂ ਪੰਜ ਪਰਸੈਂਟ ਦਾ ਕੋਟਾ ਕੱਟ ਕੇ ਦੰਗਾ ਪੀੜਤਾਂ ਨੂੰ ਦੇਣੀਆਂ ਹਨ। ਮੈਂ ਉਨ੍ਹਾਂ ਦੰਗਾ ਪੀੜਤਾਂ ਦੇ ਖਿਲਾਫ ਨਹੀਂ ਹਾਂ, ਇਹ ਗਲ ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ। ਮੈਂ ਇਹ ਕਹਿੰਦਾ ਹਾਂ ਹਰੀਜਨਾਂ ਦੇ ਹੱਕ ਨੂੰ ਮਾਰ ਕੇ ਕਿ ਉਨ੍ਹਾਂ ਨੂੰ ਕੁਝ ਨਾ ਦਿੱਤਾ ਜਾਵੇ, ਪੰਜਾਬ ਸਰਕਾਰ ਕੋਲ ਬਹੁਤ ਕੁਝ ਹੈ, ਉਨ੍ਹਾਂ ਨੂੰ ਜੋ ਮਰਜ਼ੀ ਦੇਵੇ ਪਰ ਇਨ੍ਹਾਂ ਸਮਾਜਿਕ ਤੌਰ ਤੇ, ਆਰਥਿਕ ਤੌਰ ਤੇ ਅਤੇ ਵਿਦਿਅਕ ਤੌਰ ਤੇ ਪਛੜੇ ਗਰੀਬ ਲੋਕਾਂ ਦਾ ਹੱਕ ਨਾ ਖੋਹਿਆ ਜਾਵੇ। ਇਨ੍ਹਾਂ ਨੂੰ ਉਠਾਉਣ ਦਾ ਸੰਕਲਪ ਮਹਾਤਮਾ ਗਾਂਧੀ ਨੇ ਕੀਤਾ, ਹਿੰਦ ਦੀ ਸਰਕਾਰ ਨੇ ਕੀਤਾ, ਅਤੇ ਪੰਜਾਬ ਦੀਆਂ ਸਰਕਾਰਾਂ ਵੀ ਕਰਦੀਆਂ ਰਹੀਆਂ ਹਨ। ਇਨ੍ਹਾਂ ਦਾ ਹੱਕ ਨਹੀਂ ਮਾਰਿਆ ਜਾਣਾ ਚਾਹੀਦਾ ਬਲਕਿ ਮਹਿਫੂਜ਼ ਕਰਨਾ ਚਾਹੀਦਾ ਹੈ। ਮੈਂ ਤੁਹਾਡੇ ਧਿਆਨ ਵਿੱਚ, ਚੇਅਰਮੈਨ ਸਾਹਿਬ, ਲਿਆਉਣਾ ਚਾਹੁੰਦਾ ਹਾਂ ਕਿ ਪੁਲਿਸ ਦੀ ਭਰਤੀ ਹੋਈ ਹੈ ਪੰਜਾਬ ਵਿੱਚ, ਜਿਸ ਵਿੱਚ ਬੜੀ ਧਾਂਧਲੀ ਹੋਈ ਹੈ। ਮੈਂ ਇਸ ਸਬੰਧੀ ਬਰਨਾਲਾ ਸਾਹਿਬ ਨੂੰ ਚਿੱਠੀ ਵੀ ਲਿਖੀ ਸੀ। ਪਿਛਲੀਆਂ ਸਾਰੀਆਂ ਸਰਕਾਰਾਂ ਹਰੀਜਨਾਂ ਦੀ ਪੁਲਿਸ ਵਿੱਚ ਭਰਤੀ ਹੋਣ ਸਮੇਂ ਇਕ ਇੰਚ ਕੱਦ ਵਿੱਚ, ਅੱਧਾ ਇੰਚ ਛਾਤੀ ਵਿਚ ਅਤੇ ਮਿਡਲ ਪਾਸ ਤੱਕ ਭਰਤੀ, ਛੋਟ ਦੇ ਕੇ ਕਰ ਲਈ ਜਾਂਦੀ ਸੀ। ਉਨ੍ਹਾਂ ਨੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ ਅਤੇ ਮਹਿਕਮੇ ਨੂੰ ਭੇਜਿਆ ਹੈ। ਭਰਤੀ ਵਿੱਚ ਬੜੀ ਬੰਗਲਿੰਗ ਹੋਈ ਹੈ। ਪੈਸੇ ਲੈ ਕੇ ਭਰਤੀ ਕੀਤੀ ਗਈ ਹੈ। ਹਰੀਜਨ ਨੌਜਵਾਨਾਂ ਦਾ ਹੱਕ ਮਾਰਿਆ ਗਿਆ ਹੈ। ਜੇ ਕੀਤੀ ਹੈ ਤਾਂ ਕੱਦ ਛਾਤੀ ਵਗੈਰਾ ਦੀ ਛੋਟ ਨਹੀਂ ਦਿੱਤੀ ਬਲਕਿ ਬਹੁਤ ਵੱਡੀ ਗਿਣਤੀ ਵਿਚ ਕੱਦ, ਛਾਤੀ ਆਦਿ ਦੀ ਛੋਟ ਦੂਸਰੇ ਬੰਦਿਆਂ ਨੂੰ ਦਿੱਤੀ ਗਈ ਹੈ। ਉਸ ਦੇ ਵਿਚ ਹਰੀਜਨਾਂ ਨੂੰ ਛੋਟ ਨਹੀਂ ਦਿੱਤੀ ਗਈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਹਰੀਜਨਾਂ ਨਾਲ ਧੱਕਾ ਹੋ ਰਿਹਾ ਹੈ, ਇਸ ਤੇ ਵਿਚਾਰ ਕੀਤਾ ਜਾਵੇ ਔਰ ਇਸ ਨੂੰ ਬੰਦ ਕੀਤਾ ਜਾਵੇ। ਇਸ ਚੀਜ਼ ਦੀ ਘੋਖ ਕਰਕੇ ਉਨ੍ਹਾਂ ਨੂੰ ਪੂਰਾ ਹਿੱਸਾ ਦਿਓ। ਉਨ੍ਹਾਂ ਨੂੰ ਪੁਲਿਸ ਵਿਚ ਲਿਆ ਜਾਵੇ ਬਜਾਏ ਉਨ੍ਹਾਂ ਬੰਦਿਆਂ ਦੇ ਜਿਹੜੇ ਕਿ ਪੁਲਿਸ ਵਿਚ ਆ ਕੇ ਉਸ ਨੂੰ ਖਰਾਬ ਕਰਦੇ ਹਨ। ਤੁਹਾਨੂੰ ਪਤਾ ਹੀ ਹੈ ਕਿ ਅੱਜ ਪੁਲਿਸ ਦਾ ਕੀ

[ਸ਼੍ਰੀ ਜਗਜੀਤ ਸਿੰਘ]

ਕਿਰਦਾਰ ਹੈ। ਹਰੀਜਨਾਂ ਦੀਆਂ ਜਿਹੜੀਆਂ ਰਾਖਵੀਆਂ ਆਸਾਮੀਆਂ ਖਾਲੀ ਪਈਆਂ ਹਨ, ਉਨ੍ਹਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਚਿੱਠੀ ਵੀ ਲਿਖੀ ਸੀ ਕਿ ਇਸ ਬੈਕਲਾਗ ਨੂੰ ਪੂਰਾ ਕਰਨ ਵਾਸਤੇ ਇਸ ਰਿਜ਼ਰਵੇਸ਼ਨ ਨੂੰ 25% ਤੱਕ ਵਧਾ ਦਿਓ ਤਾਂ ਕਿ ਉਹ ਆਸਾਮੀਆਂ ਪੂਰੀਆਂ ਕੀਤੀਆਂ ਜਾ ਸਕਣ। ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਦੀ ਘੋਖ ਕਰ ਰਹੇ ਹਾਂ। ਲੇਕਿਨ ਮੇਰਾ ਖਿਆਲ ਹੈ ਕਿ ਇਸ ਤੇ ਹਾਲੇ ਤੱਕ ਕੋਈ ਐਕਸ਼ਨ ਨਹੀਂ ਹੋ ਰਿਹਾ ਹੈ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਇੰਡਸਟਰੀ ਡਿਪਾਰਟਮੈਂਟ ਕੋਲੋਂ ਪੋਲਟਰੀ ਫਾਰਮ, ਪਿੱਗਰੀ ਫਾਰਮ, ਫਿਸ਼ ਫਾਰਮ ਅਤੇ ਡੇਅਰੀ ਫਾਰਮ ਖੋਲ੍ਹਣ ਵਾਸਤੇ ਲੋਨ ਦਿਵਾ ਕੇ ਇਨ੍ਹਾਂ ਲੋਕਾਂ ਵਾਸਤੇ ਇੰਡਸਟਰੀਜ਼ ਕਾਇਮ ਕੀਤੀਆਂ ਜਾਣ। ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਅਤੇ ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਅਤੇ ਬੈਂਕਾਂ ਕੋਲੋਂ ਲੋਨ ਦਿਵਾ ਕੇ ਇਹੋ ਜਿਹੀਆਂ ਇੰਡਸਟਰੀਜ਼ ਕਾਇਮ ਕਰਵਾਈਆਂ ਜਾਣ। ਚੇਅਰਮੈਨ ਸਾਹਿਬ, ਪਰਾਬਲਮ ਇਹ ਹੈ ਕਿ ਬੈਂਕਾਂ ਵਾਲੇ ਸਾਡੇ ਆਖੇ ਨਹੀਂ ਲਗਦੇ। ਬੈਂਕਾਂ ਦੇ ਕਰਮਚਾਰੀਆਂ ਨੂੰ ਅੱਛੀ ਤਨਖਾਹ ਮਿਲਦੀ ਹੈ ਅਤੇ ਉਹ ਅੱਛੇ ਕਪੜੇ ਪਾ ਕੇ ਆਉਂਦੇ ਹਨ। ਜਦੋਂ ਸਾਡੇ ਲੋਕ ਉਨ੍ਹਾਂ ਕੋਲੋਂ ਕਰਜ਼ਾ ਲੈਣ ਵਾਸਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਕੱਪੜਿਆਂ ਵਿਚੋਂ ਬੂ ਆਉਂਦੀ ਹੈ। ਸਾਡੇ ਵਰਗੇ ਜਿੰਨੇ ਵੀ ਗਰੀਬ ਲੋਕ ਹਨ, ਉਨ੍ਹਾਂ ਸਾਰਿਆਂ ਪ੍ਰਤੀ ਬੈਂਕਾਂ ਵਾਲਿਆਂ ਦਾ ਵਰਤਾਓ ਠੀਕ ਨਹੀਂ। ਉਥੋਂ ਲੋਨ ਹਾਸਲ ਕਰਨਾ ਬਹੁਤ ਔਖਾ ਹੈ। ਜੇ ਕਿਤੇ ਮਿਲਦਾ ਹੈ ਤਾਂ ਸਿਫਾਰਸ਼ ਨਾਲ ਹੀ ਮਿਲਦਾ ਹੈ। 5,000 ਰੁਪਿਆ ਲੋਨ ਲੈਣ ਵਾਸਤੇ ਬੈਨੀਫੀਸ਼ੀਅਰੀ ਨੂੰ 5—7 ਸੌ ਰੁਪਏ ਖਰਚ ਕਰਨੇ ਪੈਂਦੇ ਹਨ। ਚੇਅਰਮੈਨ ਸਾਹਿਬ, ਕੋਈ ਕਰੜਾ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਲੋਨ ਹਾਸਲ ਕਰਨ ਵਿਚ ਕੋਈ ਮੁਸ਼ਕਲ ਪੇਸ਼ ਨਾ ਆਵੇ ਅਤੇ ਉਹ ਆਰਥਿਕ ਤੌਰ ਤੇ ਤਕੜੇ ਹੋ ਸਕਣ। ਪਹਿਲਾਂ ਸਬਸਿਡੀ ਮਿਲਦੀ ਹੁੰਦੀ ਸੀ ਲੇਕਿਨ ਹੁਣ ਇਹ ਬੰਦ ਕਰ ਦਿੱਤੀ ਗਈ ਹੈ। 5-6 ਮਹੀਨੇ ਪਹਿਲਾਂ ਹਰੀਜਨਾਂ ਨੇ ਜਿਹੜਾ ਲੋਨ ਲਿਆ ਸੀ, ਬੈਂਕਾਂ ਵਾਲਿਆਂ ਨੇ ਹੁਣ ਉਸ ਦੀ ਉਗਰਾਹੀ ਕਰਨੀ ਸ਼ੁਰੂ ਕਰ ਦਿੱਤੀ ਹੈ। ਸਬਸਿਡੀ ਨਾ ਮਿਲਣ ਕਰਕੇ ਉਨ੍ਹਾਂ ਨੂੰ ਕਰਜ਼ੇ ਵਾਪਸ ਕਰਨ ਵਿਚ ਬਹੁਤ ਮੁਸ਼ਕਲ ਪੇਸ਼ ਆ ਰਹੀ ਹੈ। ਪੰਜਾਬ ਦਾ ਹਰੀਜਨ ਪੀੜਿਆ ਜਾ ਰਿਹਾ ਹੈ, ਉਸ ਦੇ ਹੱਕ ਮਾਰੇ ਜਾ ਰਹੇ ਹਨ। ਜੋ ਰਿਆਇਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ, ਉਹ ਪੂਰੇ ਤਰੀਕੇ ਨਾਲ ਨਹੀਂ ਮਿਲ ਰਹੀਆਂ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਹਰੀਜਨ ਭਰਾਵਾਂ ਦੇ ਭਲੇ ਵਾਸਤੇ ਵੀ ਸੋਚਣ। ਬਹੁਤ ਸਾਰੇ ਸਾਡੇ ਹਰੀਜਨ ਭਰਾ ਉਨ੍ਹਾਂ ਦੇ ਬੈਂਚਾਂ ਤੇ ਵੀ ਬੈਠੇ ਹਨ। ਜੇ ਸਾਡਾ ਖਿਆਲ ਨਹੀਂ ਕਰਨਾ ਤਾਂ ਉਨ੍ਹਾਂ ਦਾ ਖਿਆਲ ਹੀ ਕਰ ਲਓ, ਉਨ੍ਹਾਂ ਦੇ ਨਾਲ ਸਾਡਾ ਵੀ ਫਾਇਦਾ ਹੋ ਜਾਏਗਾ। ਇਹ ਭਰਾ ਜਦ ਪਿੰਡਾਂ ਵਿਚ ਜਾਣਗੇ ਤਾਂ ਇਨ੍ਹਾਂ ਕੋਲੋਂ ਹਰੀਜਨ ਪੁਛਣਗੇ ਕਿ ਤੁਸੀਂ ਅਸੈਂਬਲੀ ਵਿਚ ਸਾਡੇ ਵਾਸਤੇ ਕੀ ਬੋਲ ਕੇ ਆਏ ਹੋ, ਸਾਡੇ ਵਾਸਤੇ ਕੀ ਕਰਕੇ ਆਏ ਹੋ। ਇਸ ਕਰਕੇ ਕੋਈ ਐਸਾ ਹੁਕਮ ਜਾਰੀ ਕਰੋ ਜਿਸ ਨਾਲ ਹਰੀਜਨਾਂ ਨੂੰ ਰਾਹਤ ਮਿਲ ਸਕੇ ਅਤੇ ਜੋ ਉਨ੍ਹਾਂ ਦਾ ਕੰਸਟੀਚਿਊ-ਸ਼ਨਲ ਹੱਕ ਹੈ, ਉਹ ਮਿਲ ਸਕੇ। ਇਸ ਵੇਲੇ ਬੜੀ ਉਲਟ ਗੱਲ ਹੋ ਰਹੀ ਹੈ। ਥਾਣਿਆਂ ਵਿਚ ਜੇ ਕੋਈ ਸਾਡਾ ਭਰਾ ਜਾਂਦਾ ਹੈ ਤਾਂ ਉਸ ਦੀ ਰਿਪੋਰਟ ਦਰਜ ਨਹੀਂ ਕੀਤੀ ਜਾਂਦੀ। ਥਾਣੇ ਸਾਰੇ ਦੂਸਰੇ ਲੋਕਾਂ ਕੋਲ ਹਨ। ਮੁਦੱਈਆਂ ਨੂੰ ਫੜਕੇ ਅੰਦਰ ਦੇ ਦਿੱਤਾ ਜਾਂਦਾ ਹੈ ਅਤੇ ਮੁਜਰਮਾਂ ਨੂੰ ਛੱਡ ਦਿੱਤਾ ਜਾਂਦਾ ਹੈ। ਕਹਿੰਦੇ ਹਨ ਕਿ ਤੁਸੀਂ ਤਾਂ ਕਾਂਗਰਸੀ ਹੋ, ਕਾਂਗਰਸ ਛੱਡ ਦਿਓ, ਐਧਰ ਆ ਜਾਓ। ਇਸ ਕਰਕੇ ਥਾਣਿਆਂ ਦੇ ਵਿਚ ਸਪੈਸ਼ਲ ਸੈਲ ਬਣਾਉਣੇ ਚਾਹੀਦੇ ਹਨ ਤਾਂ ਕਿ ਇਨ੍ਹਾਂ ਲੋਕਾਂ ਦੀ ਰੱਖਿਆ ਹੋ ਸਕੇ। ਇਸ ਵਕਤ ਹਰੀਜਨ ਬਿਲਕੁਲ ਪੀਸਿਆ ਜਾ ਰਿਹਾ ਹੈ, ਦੱਬਿਆ ਜਾ ਰਿਹਾ ਹੈ। ਸਾਡੀ ਸਰਕਾਰ ਸਿਆਸਤ ਅਤੇ ਧਰਮ ਨੂੰ ਇਕੱਠਾ ਰਖਦੀ ਹੈ। ਗੁਰੂ ਰਵੀ ਦਾਸ ਜੀ ਬੜੇ ਮਹਾਨ ਸੰਤ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦਰਜ ਹੈ। ਕਾਂਗਰਸ ਸਰਕਾਰ ਨੇ ਪੰਜਾਬ ਯੂਨੀਵਰਸਿਟੀ

ਵਿਚ ਉਨ੍ਹਾਂ ਦੇ ਨਾਂ ਤੇ ਇਕ ਚੇਅਰ ਕਾਇਮ ਕੀਤੀ ਸੀ ਤਾਂ ਜੋ ਉਨ੍ਹਾਂ ਦੀ ਬਾਣੀ ਦੀ ਖੋਜ ਕੀਤੀ ਜਾ ਸਕੇ। ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਹੋਰ ਵੀ ਉਨ੍ਹਾਂ ਦੀ ਕਾਫੀ ਬਾਣੀ ਹੈ। ਉਸ ਬਾਣੀ ਦਾ ਪ੍ਰਕਾਸ਼ਨ ਕੀਤਾ ਜਾਵੇ। ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਚੇਅਰ ਵਾਸਤੇ ਸਿਰਫ 5-6 ਹਜ਼ਾਰ ਰੁਪਏ ਦਾ ਬਜਟ ਹੈ। ਸਾਰੇ ਦਫਤਰ ਵਿਚ ਸਿਰਫ ਇਕ ਦੋ ਆਦਮੀ ਕੰਮ ਕਰਦੇ ਹਨ ਅਤੇ ਪਤਾ ਨਹੀਂ ਉਨ੍ਹਾਂ ਨੂੰ ਤਨਖਾਹ ਵੀ ਮਿਲਦੀ ਹੈ ਕਿ ਨਹੀਂ। ਮੈਂ ਬੇਨਤੀ ਕਰਾਂਗਾ ਕਿ ਇਸ ਵੱਲ ਪੂਰੇ ਤੌਰ ਤੇ ਧਿਆਨ ਦਿੱਤਾ ਜਾਵੇ (ਘੰਟੀ)। ਚੇਅਰਮੈਨ ਸਾਹਿਬ, ਬੱਸ 5 ਮਿੰਟ ਹੋਰ ਲਵਾਂਗਾ। ਪਰ ਇਹ ਸਾਰੀਆਂ ਚੀਜ਼ਾਂ ਤਾਂ ਹੀ ਹੋ ਸਕਣਗੀਆਂ ਜੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਹੋਵੇ। ਹੁਣ ਟੈਕਸਾਂ ਦੀ ਗੱਲ ਕਰਦਾ ਹਾਂ। ਇਹ ਜੋ ਟੈਕਸ ਲਗਾਏ ਗਏ ਹਨ, ਇਨ੍ਹਾਂ ਕਰਕੇ ਗਰੀਬਾਂ ਤੇ ਅਤੇ ਹਰੀਜਨਾਂ ਤੇ ਬੋਝ ਪਿਆ ਹੈ। ਅੱਜ ਦੇ ਅਖ਼ਬਾਰ ਵਿਚ ਛਪਿਆ ਹੈ ਕਿ ਇਨ੍ਹਾਂ ਦੀ ਪਾਰਟੀ (ਅਕਾਲੀ ਦਲ ਵਲ ਇਸ਼ਾਰਾ) ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ 40 ਆਦਮੀਆਂ ਨੂੰ ਨਾਲ ਲੈ ਕੇ ਬਰਨਾਲਾ ਸਾਹਿਬ ਨੂੰ ਮਿਲੇ ਕਿ ਡੀਜ਼ਲ ਔਰ ਆਬਿਆਨੇ ਦੇ ਟੈਕਸਾਂ ਨੂੰ ਮੁਆਫ ਕਰ ਦਿੱਤਾ ਜਾਵੇ ਜਿਹੜਾ ਕਿ 10% ਔਰ 2% ਲਾਇਆ ਹੈ। ਇਹ ਇਸ ਕਰਕੇ ਮਿਲੇ ਕਿਉਂਕਿ ਇਨ੍ਹਾਂ ਟੈਕਸਾਂ ਦਾ ਸਬੰਧ ਸਿੱਧਾ ਕਿਸਾਨਾਂ ਨਾਲ ਹੈ। ਮੈਨੂੰ ਅਫਸੋਸ ਹੈ ਕਿ ਜਿਹੜੇ ਲੋਕ ਕਿਸਾਨਾਂ ਉਪਰ ਲੱਗੇ ਟੈਕਸਾਂ ਦੀ ਵਿਰੋਧਤਾ ਕਰਦੇ ਹੁੰਦੇ ਸਨ, ਅੱਜ ਉਹ ਆਪ ਹੀ ਕਿਸਾਨਾਂ ਤੇ ਟੈਕਸ ਲਗਾ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਟੈਕਸ ਵਾਪਸ ਲੈ ਲੈਣੇ ਚਾਹੀਦੇ ਹਨ। ਅੰਤ ਵਿਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦਾ ਵਾਤਾਵਰਣ ਬਹੁਤ ਭਿਆਨਕ ਹੋ ਚੁੱਕਾ ਹੈ। ਜਿਹੜੀਆਂ ਤਰੱਕੀ ਦੀਆਂ ਸਕੀਮਾਂ ਹਨ, ਉਹ ਤਾਂ ਹੀ ਸਿਰੇ ਚੜ੍ਹ ਸਕਦੀਆਂ ਹਨ ਜੇ ਪੰਜਾਬ ਵਿਚ ਅਮਨ-ਸ਼ਾਂਤੀ ਹੋਵੇ। ਪੰਜਾਬ ਦੇ ਮਾਹੌਲ ਨੂੰ ਸੁਧਾਰਨ ਵਾਸਤੇ ਰਾਜੀਵ ਗਾਂਧੀ ਔਰ ਲੌਂਗੋਵਾਲ ਵਿਚਕਾਰ ਅਕਾਰਡ ਹੋਇਆ ਲੇਕਿਨ ਅੱਜ ਵੀ ਬੰਦੇ ਮਰ ਰਹੇ ਹਨ। ਜਿਸ ਤਰ੍ਹਾਂ ਕਿ ਪਹਿਲਾਂ ਸ੍ਰੀ ਮਨਮੋਹਨ ਕਾਲੀਆ ਨੇ ਵੀ ਕਿਹਾ ਸੀ, ਪਰਸੋਂ ਵਕੀਲ ਤਰਸੇਮ ਲਾਲ ਨੂੰ ਮਾਰ ਦਿੱਤਾ ਗਿਆ। ਅੱਜ ਦੇ ਅਖਬਾਰ ਵਿਚ ਇਹੋ ਜਿਹੀਆਂ ਕਿੰਨੀਆਂ ਹੀ ਖਬਰਾਂ ਆਈਆਂ ਹਨ—

"ਅੰਮ੍ਰਿਤਸਰ ਮੇਂ ਡਾਕਾ—ਦਹਿਸ਼ਤਪਸੰਦੋਂ ਨੇ 7.70 ਲੱਖ ਰੁਪਿਆ ਲੂਟ ਲਿਆ। ਧਰਮ-ਕੋਟ ਕੇ ਤੀਨ ਨਿਰੰਕਾਰੀ ਲੀਡਰੋਂ ਕੀ ਗੋਲੀ ਮਾਰ ਕਰ ਹਤਿਆ। ਪਿਸਤੌਲ ਔਰ ਆਟੋਮੈਟਿਕ ਹਥਿਆਰੋਂ ਸੇ ਲਸ 5 ਦਹਿਸ਼ਤ-ਪਸੰਦ ਬਿਨਾ ਨੰਬਰ ਕਾਰ ਮੇਂ ਆਏ ਔਰ ਬਿਜਲੀ ਘਰ ਕੇ ਅੰਦਰ ਦਾਖਲ ਹੋ ਗਏ। ਗਨਮੈਨ ਕੋ ਕੋਈ ਰਾਈਫਲ ਵਗੈਰਾ ਨਾ ਦੀ ਗਈ ਥੀ। ਐਡਮਨਿਸਟਰੇਸ਼ਨ ਨੇ ਬਾਰ ਬਾਰ ਦਰਖਾਸਤੋਂ ਕੀ ਪ੍ਰਵਾਹ ਨਾ ਕੀ। ਡਾਕਾ ਕੇ ਪਸੇ-ਪਰਦਾ ਸਰਕਾਰ ਕੇ ਹੁਕਮ ਸੇ ਭਰਤੀ ਕੀਏ ਗਏ। ਕਰਮਚਾਰੀਉਂ ਕਾ ਹਾਥ। ਦਫਤਰ ਕੀ ਛੱਤ ਸੇ ਕੌਣ ਸਿਗਨਲ ਦੇਤਾ ਰਹਾ?"

ਇਹ ਦੇਖਣ ਵਾਲੀ ਗੱਲ ਹੈ, ਚੇਅਰਮੈਨ ਸਾਹਿਬ, ਇਹ ਜੋ ਲੋਕ ਡਾਕਾ ਮਾਰ ਰਹੇ ਹਨ ਇਹ ਕਿਸ ਦੇ ਹੁਕਮ ਨਾਲ ਭਰਤੀ ਕੀਤੇ ਗਏ ਹਨ। ਇਹ ਇਕ ਸਾਜ਼ਸ਼ ਲਗਦੀ ਹੈ। ਇਹ ਬਹੁਤ ਵੱਡੀ ਸਾਜ਼ਸ਼ ਹੈ। ਇਹ ਗੱਲ ਨੰਗੀ ਹੋ ਗਈ ਹੈ ਕਿ ਜਿਹੜੇ ਬੰਦਿਆਂ ਨੂੰ ਮੁੜ ਕੇ ਲਿਆਉਣਾ ਚਾਹੁੰਦੇ ਹਨ ਠੀਕ ਲਾਈਨ ਤੇ ਔਰ ਚੰਗੇ ਸ਼ਹਿਰੀ ਬਨਾਉਣਾ ਚਾਹੁੰਦੇ ਹਨ ਜੇਕਰ ਉਨ੍ਹਾਂ ਨੂੰ ਇਸ ਤਰ੍ਹਾਂ ਭਰਤੀ ਕਰਕੇ ਦਫਤਰਾਂ ਵਿਚ ਲਿਆਂਦਾ ਗਿਆ ਤਾਂ ਅੱਜ ਤਾਂ ਇਥੇ ਡਾਕੇ ਪੈਂਦੇ ਪਏ ਹਨ ਅੱਗੇ ਨੂੰ ਪੰਜਾਬ ਦੇ ਜਿੰਨੇ ਵੀ ਆਫਿਸਿਜ਼ ਹਨ ਉਹ ਮਹਿਫੂਜ਼ ਨਹੀਂ ਰਹਿ ਸਕਣਗੇ। ਉਨ੍ਹਾਂ ਦੀ ਭਰਤੀ ਕਰਨ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇੱਕ ਸਕਰੀਨਿੰਗ ਕਮੇਟੀ ਬਨਾਉਣੀ ਚਾਹੀਦੀ ਹੈ ਤਾਂ ਜੋ ਸਕਰੀਨਿੰਗ ਕਰਕੇ ਉਨ੍ਹਾਂ ਦੀ ਸਹੀ ਢੰਗ ਨਾਲ ਭਰਤੀ ਕੀਤੀ ਜਾਏ। ਜੇਕਰ ਮੁੜ ਕੇ ਸਰਕਾਰ ਫਿਰ ਇਨ੍ਹਾਂ ਦੇ ਹੱਥ ਵਿਚ ਦੇ ਦੇਣੀ ਹੈ ਤਾਂ ਅਗਰ ਇਕ ਇਕ

[ਸ੍ਰੀ ਜਗਜੀਤ ਸਿੰਘ]

ਕਰਮਚਾਰੀ ਵੀ ਹਰ ਦਫਤਰ ਵਿਚ ਆ ਜਾਏਗਾ ਤਾਂ ਸਾਰਿਆਂ ਦੇ ਹੱਥ ਖੜੇ ਕਰਾ ਲਿਆ ਕਰਨਗੇ। ਜਿੰਨੇ ਮੁਲਾਜ਼ਮ ਸਕੱਤਰੇਤ ਵਿਚ ਹਨ ਉਨ੍ਹਾਂ ਨੂੰ ਖਰਾਬ ਕਰਨਗੇ। ਇਸ ਖਤਰੇ ਤੋਂ ਬਚਣ ਵਾਸਤੇ ਪੰਜਾਬ ਸਰਕਾਰ ਨੂੰ ਉਨ੍ਹਾਂ ਲੋਕਾਂ ਦੀ ਸਕਰੀਨਿੰਗ ਕਰਕੇ ਭਰਤੀ ਕਰਨੀ ਚਾਹੀਦੀ ਹੈ ਤਾਕਿ ਯੋਗ ਬੰਦੇ ਸਰਕਾਰੀ ਨੌਕਰੀਆਂ ਵਿਚ ਆ ਸਕਣ (ਘੰਟੀ) ਸਹੀ ਬੰਦਿਆਂ ਨੂੰ ਨੌਕਰੀ ਮਿਲ ਸਕੇ।

ਚੇਅਰਮੈਨ ਸਾਹਿਬ, ਪੰਜਾਬ ਦਾ ਵਾਤਾਵਰਨ (ਘੰਟੀ) ਚੇਅਰਮੈਨ ਸਾਹਿਬ, ਮੈਂ ਦੋ ਮਿੰਟ ਹੋਰ ਲਵਾਂਗਾ। ਅਸੀਂ ਕੱਲ੍ਹ ਨੂੰ ਨਹੀਂ ਬੋਲਾਂਗੇ। ਅੰਤ ਵਿੱਚ ਮੈਂ, ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦਾ ਵਾਤਾਵਰਨ ਬੜਾ ਭੈ ਭੀਤ ਹੈ, ਲੋਕ ਸਹਿਮੇ ਹੋਏ ਹਨ, ਡਰੇ ਹੋਏ ਹਨ। ਇਸ ਤਰ੍ਹਾਂ ਦਾ ਮਹੌਲ ਪੈਦਾ ਹੋ ਗਿਆ ਹੈ ਕਿ ਪੰਜਾਬ ਵਿਚ ਕੋਈ ਵੀ ਆਪਣੇ ਆਪ ਨੂੰ ਮਹਿਫੂਜ਼ ਨਹੀਂ ਸਮਝਦਾ। ਹਰ ਆਦਮੀ ਇਹੀ ਸੋਚਦਾ ਹੈ ਕਿ ਅੱਜ ਸੌਂ ਕੇ ਅਗਲੇ ਦਿਨ ਪਤਾ ਨਹੀਂ ਉਠਣਾ ਹੈ ਜਾਂ ਨਹੀਂ ਉਠਣਾ। ਸ਼ਹਿਰਾਂ ਵਿਚ, ਪਿੰਡਾਂ ਵਿਚ ਭੈ ਫੈਲਿਆ ਹੋਇਆ ਹੈ। ਇਸ ਭੈ ਨੂੰ ਸਰਕਾਰ ਦਾ ਕੰਮ ਹੈ ਕਿ ਖਤਮ ਕੀਤਾ ਜਾਏ। ਸਰਕਾਰ ਨੂੰ ਕਰੜੇ ਤਰੀਕੇ ਨਾਲ ਇੰਤਜ਼ਾਮ ਕਰਨਾ ਚਾਹੀਦਾ ਹੈ। ਇਸ ਬਾਰੇ ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਜਦੋਂ ਕੁਰਕਸ਼ੇਤਰਾ ਦੇ ਮੈਦਾਨ ਵਿਚ ਮਹਾਂਭਾਰਤ ਦਾ ਯੁਧ ਹੋਇਆ, ਕੌਰਵ ਪਾਂਡੂਆਂ ਦੀਆਂ ਫੌਜਾਂ ਆਈਆਂ ਆਹਮਣੇ ਸਾਹਮਣੇ ਮੈਦਾਨ ਵਿਚ ਤਾਂ ਅਰਜੁਨ ਨੇ ਦੇਖਿਆ ਕਿ ਉਸ ਦੇ ਸਾਹਮਣੇ ਉਸ ਦਾ ਦੁਸ਼ਮਣ ਕੌਣ ਹੈ। ਉਹ ਉਸ ਦੇ ਰਿਸ਼ਤੇਦਾਰ ਸਨ ਜਿਨ੍ਹਾਂ ਨੂੰ ਇਸ ਨੇ ਕੰਮ ਸਿਖਾਇਆ ਸੀ ਔਰ ਵਿਦਿਆ ਦਿੱਤੀ ਸੀ। ਉਸ ਦਾ ਮਨ ਡੋਲ ਗਿਆ ਔਰ ਆਪਣੇ ਹਥਿਆਰ ਸੁਟ ਦਿੱਤੇ। ਉਹ ਕਹਿਣ ਲਗਾ ਕਿ ਉਨ੍ਹਾਂ ਤੇ ਮੇਰਾ ਤੀਰ ਨਹੀਂ ਚਲਣਾ। ਇਸੇ ਤਰ੍ਹਾਂ ਹੀ ਜੋ ਕੁਝ ਹੁਣ ਪੰਜਾਬ ਵਿਚ ਹੋ ਰਿਹਾ ਹੈ, ਜੋ ਲੋਕ ਇਹ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਦੇਖ ਕੇ ਬਰਨਾਲਾ ਸਾਹਿਬ ਦਾ ਮਨ ਡੋਲ ਗਿਆ ਹੈ, ਇਨ੍ਹਾਂ ਦਾ ਮਨ ਨਹੀਂ ਕਰਦਾ ਕਿ ਉਨ੍ਹਾਂ ਤੇ ਐਕਸ਼ਨ ਲਿਆ ਜਾਏ। ਇਨ੍ਹਾਂ ਬੰਦਿਆਂ ਨੂੰ ਅਸੀਂ ਦੇਖਦੇ ਰਹੇ ਹਾਂ ਕਾਂਗਰਸ ਸਰਕਾਰ ਵੇਲੇ, ਇਨ੍ਹਾਂ ਬੰਦਿਆਂ ਨੂੰ ਇਨ੍ਹਾਂ ਵਲੋਂ ਸਰੋਪੇ ਦਿੱਤੇ ਜਾਂਦੇ ਰਹੇ ਹਨ। ਉਨ੍ਹਾਂ ਬੰਦਿਆਂ ਦੇ ਖਿਲਾਫ਼ ਐਕਸ਼ਨ ਲੈਣ ਵੇਲੇ ਇਨ੍ਹਾਂ ਦਾ ਮਨ ਡੋਲ ਜਾਂਦਾ ਹੈ। ਮੈਂ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਕ੍ਰਿਸ਼ਨ ਭਗਵਾਨ ਹੁਣ ਆਵੇ ਔਰ ਜਿਸ ਤਰ੍ਹਾਂ ਉਨ੍ਹਾਂ ਨੇ ਅਰਜੁਨ ਨੂੰ ਗਿਆਨ ਦਿੱਤਾ ਸੀ ਇਨ੍ਹਾਂ ਨੂੰ ਵੀ ਗਿਆਨ ਦੇਵੇ, ਇਨ੍ਹਾਂ ਵਿਚ ਨੇਕੀ ਬਦੀ ਦੇ ਖਿਲਾਫ਼ ਲੜਾਉਣ ਦੀ ਭਾਵਨਾ ਪੈਦਾ ਕਰੇ ਤਾਂ ਠੀਕ ਹੋਏਗਾ।

ਇਸ ਬਜਟ ਵਿਚ, ਚੇਅਰਮੈਨ ਸਾਹਿਬ, ਗਰੀਬ ਲੋਕਾਂ ਤੇ, ਮਜ਼ਦੂਰਾਂ ਤੇ, ਹਰੀਜਨਾਂ ਔਰ ਕਿਸਾਨਾਂ ਤੇ ਟੈਕਸ ਲਗਾਇਆ ਗਿਆ ਹੈ ਔਰ ਇਨ੍ਹਾਂ ਲਈ ਕੋਈ ਤਰੱਕੀ ਦੀਆਂ ਸਕੀਮਾਂ ਨਹੀਂ ਹਨ। ਇਸ ਬਜਟ ਦੇ 7–8 ਸਫ਼ੇ ਇਸ ਲਈ ਹੀ ਰਖੇ ਹਨ ਜਿਹੜੇ ਲੋਕਾਂ ਨੇ ਮਾਈਗਰੇਟ ਹੋ ਕੇ ਬਾਹਰੋਂ ਇਥੇ ਆਉਣਾ ਹੈ। ਮੇਰੀ ਉਨ੍ਹਾਂ ਲੋਕਾਂ ਨਾਲ ਪੂਰੀ ਸਹਾਨੁਭੂਤੀ ਹੈ। ਪਰ ਉਨ੍ਹਾਂ ਲੋਕਾਂ ਵਿਚੋਂ ਬਹੁਤ ਸਾਰੇ ਬੰਦੇ ਦੰਗਾ ਪੀੜਤ ਨਹੀਂ ਸਨ। ਬਹੁਤ ਸਾਰੇ ਉਨ੍ਹਾਂ ਵਿਚੋਂ ਪੰਜਾਬ ਦੇ ਲੋਕਾਂ ਦੇ ਰਿਸ਼ਤੇਦਾਰ ਹਨ ਜਾਂ ਇਨ੍ਹਾਂ ਦੇ ਭਰਾ ਹਨ ਜੋ ਕਿ ਸਿਰਫ ਨੌਕਰੀ ਵਾਸਤੇ ਉਥੇ ਗਏ ਹੋਏ ਸਨ। ਜਾਲੰਧਰ ਦੇ ਐਮ.ਐਲ.ਏ. ਹਨ ਬਰਨਾਲਾ ਸਾਹਿਬ ਉਸ ਪਾਸ ਆਪ ਗਏ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ ਕਿ ਮੇਰੇ ਪਿੰਡ ਦੇ 7 ਬੰਦੇ ਐਸੇ ਹਨ ਜਿਹੜੇ ਦੰਗਾ ਪੀੜਤ ਨਹੀਂ ਹਨ (ਘੰਟੀ) ਚੇਅਰਮੈਨ ਸਾਹਿਬ, ਮੈਂ ਇਕ ਮਿਨਟ ਲੈਣਾ ਹੈ। ਇਸ ਤਰ੍ਹਾਂ ਦਾ ਜਿਹੜਾ ਵਾਤਾਵਰਣ ਹੈ ਉਹ ਲੋਕ ਜਿਹੜੇ ਉਧਰ ਬੇਕਾਰ ਸਨ ਔਰ ਇਧਰ ਆਕੇ ਸਹੂਲਤਾਂ ਹਾਸਲ ਕਰ ਰਹੇ ਹਨ ਉਨ੍ਹਾਂ ਲਈ ਰੋਕ ਥਾਮ ਕਰਨੀ ਚਾਹੀਦੀ ਹੈ। ਮੈਂ ਬਰਨਾਲਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਤੁਹਾਡੇ ਰਾਹੀਂ ਕਿ ਇਹ ਜੋ ਕਤਲੋ ਗਾਰਤ ਹੋ ਰਹੀ ਹੈ

**ਇਸ** ਨੂੰ ਰੋਕਣਾ ਚਾਹੀਦਾ ਹੈ ਔਰ ਜੇਕਰ ਇਹ ਇਸ ਨੂੰ ਰੋਕ ਨਹੀਂ ਸਕਦੇ ਔਰ ਲੋਕਾਂ ਦੀ ਜਾਨੋ ਮਾਲ ਦੀ ਰਾਖੀ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਆਪਣੀ ਗੱਦੀ ਛੱਡ ਦੇਣੀ ਚਾਹੀਦੀ ਹੈ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਇਹ ਜੋ ਇਨ੍ਹਾਂ ਨੇ 7 ਬੰਦਿਆਂ ਬਾਰੇ ਕਿਹਾ ਹੈ ਇਹ ਗਲਤ ਢੰਗ ਨਾਲ ਗਲ ਨੂੰ ਪੇਸ਼ ਕਰ ਰਹੇ ਹਨ। (ਵਿਘਨ)

**ਸ੍ਰੀ ਜਗਜੀਤ ਸਿੰਘ**: ਮੈਂ ਤੁਹਾਡੇ ਪਿੰਡ ਦੀ ਗੱਲ ਕਰ ਰਿਹਾ ਹਾਂ।

**ਸਰਦਾਰ ਗੋਬਿੰਦ ਸਿੰਘ ਕਾਂਜਲਾ (ਸ਼ੇਰਪੁਰ, ਐਸ.ਸੀ.)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਸਚਮੁਚ ਇਹ ਹਰ ਵਰਗ ਦੇ ਨਰੋਏ ਭਵਿੱਖ ਲਈ ਬਜਟ ਲਿਆਂਦਾ ਗਿਆ ਹੈ। ਇਸ ਬਜਟ ਨਾਲ ਸੱਚ-ਮੁੱਚ ਹੀ ਸ਼ਹੀਦੇ ਆਜ਼ਮ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦਾ ਸੁਪਨਾ ਸੱਚਾ ਹੋਇਆ ਹੈ। ਵਿਰੋਧੀ ਬੈਂਚਾਂ ਵਲੋਂ ਮੇਰੇ ਇੱਕ ਵੀਰ ਨੇ ਕਿਹਾ ਕਿ ਹਰੀਜਨਾਂ ਲਈ ਇਸ ਬਜਟ ਵਿਚ ਕੁਝ ਨਹੀਂ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਬਜਟ ਵਿਚ ਵਿਸ਼ੇਸ਼ ਤੌਰ ਤੇ ਹਰੀਜਨਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਵਾਸਤੇ ਬਜਟ ਅਲਾਟਮੈਂਟ ਕੀਤੀ ਗਈ ਹੈ। ਤਾਕਿ ਉਹ ਆਪਣੇ ਪੈਰਾਂ ਤੇ ਖੜੇ ਸਕਣ। ਇਸ ਲਈ ਬਰਨਾਲਾ ਸਾਹਿਬ ਦੀ ਸਰਕਾਰ ਨੇ, ਪੰਜਾਬ ਸਰਕਾਰ ਨੇ ਇਸ ਬਜਟ ਰਾਹੀਂ ਕਾਫੀ ਕੁਝ ਕੀਤਾ ਹੈ। ਜਦੋਂ ਵੀ ਅਕਾਲੀ ਸਰਕਾਰ ਬਣੀ ਹੈ ਅਸੀਂ ਇਹ ਦਾਅਵਾ ਕਰ ਸਕਦੇ ਹਾਂ ਕਿ ਅਕਾਲੀ ਦਲ ਦੀ ਸਰਕਾਰ ਨੇ ਹਰੀਜਨਾਂ ਲਈ ਚਾਹੇ ਉਹ ਧਰਮਸ਼ਾਲਾ ਦੀ ਗੱਲ ਹੈ, ਚਾਹੇ ਉਨ੍ਹਾਂ ਲਈ ਨੌਕ-ਰੀਆਂ ਵਿਚ ਰਾਖਵੀਆਂ ਸੀਟਾਂ ਦੀ ਗੱਲ ਹੈ, ਚਾਹੇ ਉਨ੍ਹਾਂ ਨੂੰ ਕਰਜ਼ੇ ਦੇਣ ਦੀ ਗੱਲ ਹੈ, ਚਾਹੇ ਸੂਦ ਰਹਿਤ ਕਰਜ਼ੇ ਦੇਣ ਦੀ ਗੱਲ ਹੈ, ਚਾਹੇ ਉਨ੍ਹਾਂ ਨੂੰ ਪ੍ਰਮੋਸ਼ਨਜ਼ ਦੇਣ ਦੀ ਗੱਲ ਹੈ, ਇਹ ਕੰਮ ਹਰੀਜਨਾਂ ਦੇ ਉਜੱਲ ਭਵਿਖ ਲਈ ਕੀਤੇ ਹਨ ਔਰ ਇਹ ਰਿਕਾਰਡ ਦੀ ਗਲ ਹੈ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਕਾਂਗਰਸੀ ਵੀਰਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ 37 ਸਾਲ ਤੋਂ ਇਹ ਸੈਂਟਰ ਵਿਚ ਔਰ ਪੰਜਾਬ ਵਿਚ ਔਰ ਹੋਰ ਸੂਬਿਆਂ ਵਿਚ ਇਹ ਰਾਜ ਕਰ ਰਹੇ ਹਨ। ਇਹ ਕਦੇ ਵੀ ਹਰੀਜਨਾਂ ਦਾ ਜੀਵਨ ਪੱਧਰ ਉੱਚਾ ਚੁਕਣ ਵਿਚ ਯਤਨਸ਼ੀਲ ਨਹੀਂ ਰਹੇ ਹਨ। ਹੁਣ ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਹਰੀਜਨਾਂ ਲਈ ਇਹ ਕੀਤਾ, ਉਹ ਕੀਤਾ। ਪਰ ਦਰਅਸਲ ਹਰੀਜਨਾਂ ਲਈ ਇਨ੍ਹਾਂ ਨੇ ਕੀਤਾ ਕੁਝ ਵੀ ਨਹੀਂ ਹੈ। 37 ਸਾਲ ਇਹ ਰਾਜ ਕਰਦੇ ਰਹੇ ਪਰ ਹਰੀਜਨਾਂ ਲਈ ਰਿਜ਼ਰਵੇਸ਼ਨ ਪਾਲਿਸੀ ਵਿਚ ਇਨ੍ਹਾਂ ਨੇ ਕੁਝ ਨਹੀਂ ਕੀਤਾ। ਅਕਾਲੀ ਦਲ ਦੀ ਸਰਕਾਰ ਵੇਲੇ ਚਾਹੇ ਆਈ.ਏ.ਐਸ. ਅਫ਼ਸਰਾਂ ਦੀ ਗੱਲ ਲੈ ਲਵੋ ਇਨ੍ਹਾਂ ਦੀ ਪ੍ਰਮੋਸ਼ਨ ਵਿਚ, ਆਈ.ਪੀ. ਐਸ. ਦੀਆਂ ਨੌਕਰੀਆਂ ਵਿਚ, ਕਲਾਸ-1, ਕਲਾਸ-2, ਕਲਾਸ-3 ਔਰ ਕਲਾਸ-4 ਇਹ ਸਭ ਸ਼੍ਰੇਣੀਆਂ ਵਿਚ ਬਰਨਾਲਾ ਸਾਹਿਬ ਦੀ ਸਰਕਾਰ ਯਤਨ-ਸ਼ੀਲ ਹੈ ਕਿ ਹਰੀਜਨਾਂ ਲਈ ਜੋ ਰਿਜ਼ਰਵੇਸ਼ਨ ਮੁਕੱਰਰ ਹੈ ਉਹ ਪੂਰੀ ਕੀਤੀ ਜਾਏ ਔਰ ਇਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਏ। ਕਾਂਗਰਸੀ ਸਰਕਾਰ ਵੇਲੇ ਜਿੰਨੀਆਂ ਵੱਡੀਆਂ ਪੋਸਟਾਂ ਹਨ ਉਨ੍ਹਾਂ ਵਿਚ ਹਰੀਜਨਾਂ ਲਈ ਇਨ੍ਹਾਂ ਦੀਆਂ ਪ੍ਰਮੋਸ਼ਨਾਂ ਵਿਚ ਇਨ੍ਹਾਂ ਹੱਕਾਂ ਦੀ ਰਾਖੀ ਨਹੀਂ ਕੀਤੀ ਗਈ। ਇਨ੍ਹਾਂ ਨੂੰ ਪਰੋਮੋਸ਼ਨਜ਼ ਨਹੀਂ ਦਿੱਤੀਆਂ ਗਈਆਂ। ਇਨ੍ਹਾਂ ਦੇ ਕਰੈਕਟਰ ਰੋਲ ਕਾਂਗਰਸ ਸ਼ਰਕਾਰ ਵੇਲੇ ਖਰਾਬ ਕੀਤੇ ਗਏ ਔਰ ਜਾਣ ਬੁਝ ਕੇ ਇਸ ਤਰ੍ਹਾਂ ਕੀਤਾ ਗਿਆ ਤਾਕਿ ਉਨ੍ਹਾਂ ਹਰੀਜਨਾਂ ਨੂੰ ਪ੍ਰਮੋਸ਼ਨਾਂ ਨਾ ਮਿਲ ਸਕਣ। ਸ੍ਰੀ ਬਰਨਾਲਾ ਸਾਹਿਬ ਨੇ ਯਤਨ ਕੀਤਾ ਹੈ ਕਿ ਹਰੀਜਨਾਂ ਨਾਲ ਧੱਕਾ ਨਹੀਂ ਹੋਏਗਾ। ਕਾਂਗਰਸ ਸਰਕਾਰ ਵੇਲੇ ਜੋ ਕੁਝ ਇਨ੍ਹਾਂ ਲੋਕਾਂ ਨਾਲ ਹੁੰਦਾ ਰਿਹਾ ਹੈ ਉਹ ਤੁਸੀਂ ਵੀ ਜਾਣਦੇ ਹੋ ਔਰ ਅਸੀਂ ਵੀ ਜਾਣਦੇ ਹਾਂ। ਵੱਡੀਆਂ ਪੋਸਟਾਂ ਤੇ ਅਸੀਂ ਹਰੀਜਨ ਅਫਸਰਾਂ ਨੂੰ ਨਿਯੁਕਤ ਕੀਤਾ ਹੈ।

[ਸਰਦਾਰ ਗੋਬਿੰਦ ਸਿੰਘ ਕਾਂਜਲਾ]

ਸਾਨੂੰ ਸਮਾਂ ਮਿਲਣਾ ਚਾਹੀਦਾ ਹੈ ਅਸੀਂ ਦੱਸ ਦਿਆਂਗੇ ਕਿ ਹਰੀਜਨਾਂ ਦੇ ਹੱਕਾਂ ਦੀ ਰਾਖੀ ਕਰਨ ਵਾਲਾ ਕੌਣ ਹੈ। ਇਹ ਕੇਵਲ ਅਕਾਲੀ ਦਲ ਦੀ ਸਰਕਾਰ ਹੀ ਹੈ। ਚੇਅਰਮੈਨ ਸਾਹਿਬ, ਤੁਹਾਡੀ ਗਿਆਤ ਹਿਤ ਮੈਂ ਇਹ ਵੀ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜੇ ਕਾਂਗਰਸ ਸਰਕਾਰ ਹਰੀਜਨਾਂ ਦੇ ਬਾਰੇ ਐਨੀ ਗੰਭੀਰ ਹੁੰਦੀ, ਉਨ੍ਹਾਂ ਦੇ ਹੱਕਾਂ ਦੀ ਰਾਖੀ ਕਰਨ ਵਾਲੀ ਹੁੰਦੀ ਤਾਂ ਇਨ੍ਹਾਂ ਇਲੈਕਸ਼ਨਾਂ ਵਿਚ ਜੋ ਇਨ੍ਹਾਂ ਦਾ ਹਾਲ ਹੋਇਆ ਹੈ, ਉਹ ਨਾ ਹੁੰਦਾ। ਇਸ ਵਾਰ ਇਲੈਕਸ਼ਨਾਂ ਵਿਚ ਅਕਾਰਡ ਦੀ ਗੱਲ ਨੂੰ ਮੁੱਖ ਰੱਖਕੇ, ਹਰੀਜਨਾਂ ਨੇ ਸ਼੍ਰੋਮਣੀ ਅਕਾਲੀ ਦਲ, ਜਿਸ ਦੇ ਨੇਤਾ ਸੰਤ ਜੀ ਸਨ, ਨੂੰ ਵੋਟਾਂ ਪਾ-ਈਆਂ। ਇਸ ਤਰ੍ਹਾਂ ਹਰੀਜਨਾਂ ਨੇ ਪਹਿਲੇ ਕਦੇ ਨਹੀਂ ਕੀਤਾ। ਇਥੋਂ ਪਤਾ ਲਗਦਾ ਹੈ ਕਿ ਕਾਂਗਰਸ ਨੇ ਆਪਣੇ 37-38 ਸਾਲਾਂ ਵਿਚ ਹਰੀਜਨਾਂ ਨਾਲ ਕਿਹੋ ਜਿਹਾ ਸਲੂਕ ਕੀਤਾ। ਇਨ੍ਹਾਂ ਨੇ ਹਰੀਜਨਾਂ ਉੱਤੇ ਬਹੁਤ ਜ਼ੁਲਮ ਕੀਤੇ ਹਨ।

ਫਿਰ ਸੂਦ ਰਹਿਤ ਕਰਜ਼ੇ ਦੇਣ ਦੀ ਗੱਲ ਹੈ। ਕਾਂਗਰਸ ਸਰਕਾਰ ਨੇ ਇਸ ਬਾਰੇ ਕੁਝ ਨਹੀਂ ਕੀਤਾ। ਬਰਨਾਲਾ ਸਾਹਿਬ ਦੀ ਸਰਕਾਰ ਹਰੀਜਨਾਂ ਵਾਸਤੇ ਬਹੁਤ ਕੁਝ ਕਰ ਰਹੀ ਹੈ। ਉਨ੍ਹਾਂ ਨੂੰ ਸੂਦ ਰਹਿਤ ਕਰਜ਼ੇ ਦਿਤੇ ਜਾ ਰਹੇ ਹਨ। ਇਹ ਸਾਹਮਣੇ ਬੈਠੇ ਵੀਰਾਂ ਨੇ ਕਿਹਾ ਕਿ ਰੂਟ ਪਰ-ਮਿਟ ਦੇ ਵਿਚ ਵੀ ਉਨ੍ਹਾਂ ਨਾਲ ਵਿਤਕਰਾ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਇਸ ਬਾਰੇ ਅੰਕੜੇ ਇਕੱਠੇ ਕੀਤੇ ਹਨ। ਕਾਂਗਰਸ ਸਰਕਾਰ ਦੇ ਵੇਲੇ ਉਨ੍ਹਾਂ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਸੀ। ਸਾਹਮਣੇ ਬੈਠੇ ਵੀਰਾਂ ਨੇ ਕਿਹਾ ਕਿ ਮੌਜੂਦਾ ਸਰਕਾਰ ਅਕਾਲੀ ਦਲ ਦੀ ਸਰਕਾਰ ਹਰੀਜਨਾਂ ਨੂੰ ਰੂਟ ਪਰਮਿਟ ਦੇਣ ਵਿਚ ਅਤੇ ਨੌਕਰੀਆਂ ਦੇਣ ਵਿਚ ਵਿਤਕਰਾ ਕਰਦੀ ਹੈ। ਇਸੇ ਤਰ੍ਹਾਂ ਪੁਲਿਸ ਦੀ ਭਰਤੀ ਬਾਰੇ ਵੀ ਕਿਹਾ ਗਿਆ। ਮੈਂ ਦੱਸ ਦਿਆਂ ਕਿ ਹੁਣ ਜਿਹੜੇ ਬੰਦੇ ਰੱਖੇ ਹਨ, ਜਿਹੜੇ ਬੰਦੇ ਸਿਲੈਕਟ ਹੋਏ ਹਨ ਉਨ੍ਹਾਂ ਵਿਚੋਂ ਸਾਡੇ ਸਾਹਮਣੇ ਕੋਈ ਕੇਸ ਨਹੀਂ ਲਿਆਂਦਾ ਗਿਆ। ਸਾਡਾ ਦਾਅਵਾ ਹੈ ਕਿ ਹਰੀ-ਜਨਾਂ ਦੀ ਪਰਸੈਂਟੇਜ ਦੇ ਹਿਸਾਬ ਨਾਲ ਹੀ ਇਸ ਵਾਰ ਹਰੀਜਨ ਵੀਰਾਂ ਨੂੰ ਰਖਿਆ ਗਿਆ ਹੈ। ਜਿਹੜਾ ਇਹ ਕਹਿੰਦੇ ਹਨ ਕਿ ਰੂਟ ਪ੍ਰਮਿਟਾਂ ਵਿਚ ਵਿਤਕਰਾ ਕੀਤਾ ਜਾ ਰਿਹਾ ਹੈ ਅਤੇ ਦੰਗਾ ਪੀੜਤਾਂ ਨੂੰ ਨੌਕਰੀਆਂ ਕਿਉਂ ਦਿੱਤੀਆਂ ਜਾ ਰਹੀਆਂ ਹਨ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਵਿਚ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਹੈ, ਇਸੇ ਤਰ੍ਹਾਂ ਦੂਜੀਆਂ ਬਹੁਤ ਸਾਰੀਆਂ ਸਟੇਟਾਂ ਵਿਚ ਇਨ੍ਹਾਂ ਦੀ ਪਾਰਟੀ ਦੀਆਂ ਸਰਕਾਰਾਂ ਹਨ, ਉਥੇ ਅਤੇ ਇਥੇ ਪੰਜਾਬ ਵਿਚ ਜਿਹੜੇ ਹਰੀਜਨਾਂ ਤੇ ਜਦੋਂ ਹਮਲੇ ਹੋਏ ਤਾਂ ਉਦੋਂ ਇਹ ਕਿਥੇ ਸਨ। ਕੋਈ ਕਿਸੇ ਦੇ ਖਿਲਾਫ ਪਰਚਾ ਦਰਜ ਨਹੀਂ ਹੋਇਆ। ਕਾਂਗ-ਰਸੀ ਲੀਡਰਾਂ ਦੇ ਇਸ਼ਾਰੇ ਤੇ ਸਾਡੇ ਲੋਕਾਂ ਤੇ ਚੁਣ ਚੁਣ ਕੇ ਹਮਲੇ ਕੀਤੇ । ਮੁਹੱਲਿਆਂ ਦੇ ਮਹੱਲੇ ਸਾੜ ਦਿਤੇ ਗਏ। ਪੰਜਾਬ ਵਿਚ ਅਤੇ ਦੂਜੀਆਂ ਸਟੇਟਾਂ ਵਿਚ ਕੀ ਹਾਲ ਕੀਤਾ ਗਿਆ, ਪਰ ਕਾਂਗਰਸ ਚੁੱਪ ਕੀਤੀ ਰਹੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਯਤਨਸ਼ੀਲ ਹਾਂ । ਅਸੀਂ ਸੰਤ ਲੌਂਗੋਵਾਲ ਜੀ ਦੇ ਪੂਰਨਿਆਂ ਤੇ ਚਲਦੇ ਹਾਂ । ਅਸੀਂ ਅੱਛਾ, ਸ਼ਾਂਤਮਈ ਵਾਤਾਵਰਨ ਬਣਾਉਣਾ ਚਾਹੁੰਦੇ ਹਾਂ।

**ਡਾਕਟਰ ਦਲਬੀਰ ਸਿਘ** : ** ** **

**Mr. Chairman**: No point of order.

**Expunged as ordered by the Chair.

**ਸਰਦਾਰ ਗੋਬਿੰਦ ਸਿੰਘ ਕਾਂਜਲਾ** : ਇਹ ਮੇਰੇ ਕਮਰੇ ਵਿਚ ਆ ਜਾਣ, ਮੈਂ ਇਨ੍ਹਾਂ ਨੂੰ ਦੱਸ ਦਿਆਂਗਾ। ਨਾਲੇ ਇਹ ਮੇਰੇ ਨਾਲ ਪ੍ਰਸ਼ਾਦ ਛਕਣ ਨਾਲੇ ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ। ਮੈਂ ਅਰਜ਼ ਕਰ ਰਿਹਾ ਸੀ ਕਿ ਪਹਿਲੇ ਕਾਂਗਰਸ ਰਾਜ ਦੇ ਵੇਲੇ ਸਾਡੇ ਹਰੀਜਨ ਲੋਕਾਂ ਨੂੰ ਦਬਾਈ ਰੱਖਿਆ ਜਾਂਦਾ ਸੀ। ਉਨ੍ਹਾਂ ਨੂੰ ਰੂਟ ਪਰਮਿਟ ਲਈ ਅਪਲਾਈ ਕਰਨ ਲਈ ਮੌਕਾ ਨਹੀਂ ਸੀ ਦਿੱਤਾ ਜਾਂਦਾ। ਜੇ ਕਿਸੇ ਨੇ ਅਪਲਾਈ ਕੀਤਾ ਵੀ ਤਾਂ ਨਾਮ ਹਰੀਜਨ ਦਾ ਵੱਜਦਾ ਰਿਹਾ ਪਰ ਕਾਂਗਰਸ ਵੀਰ ਉਨ੍ਹਾਂ ਤੋਂ ਪਰਦੇ ਪਿਛੇ ਲਾਭ ਉਠਾਉਂਦੇ ਸੀ। ਇਸ ਤਰ੍ਹਾਂ ਦੇ ਸਾਡੇ ਕੋਲ ਅੰਕੜੇ ਹਨ। ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਜਿਹੜੇ ਦੰਗਾ ਪੀੜਤ ਵੀਰ ਹਨ, ਹੋਰ ਸਟੇਟਾਂ ਵਿਚ ਜਿਥੇ ਕਾਂਗਰਸ ਦੀਆਂ ਸਰਕਾਰਾਂ ਹਨ, ਉਥੇ ਉਨ੍ਹਾਂ ਉਤੇ ਕਿੰਨੇ ਜ਼ੁਲਮ ਕੀਤੇ ਜਾਏ। ਗਲ ਵਿਚ ਟਾਇਰ ਪਾ ਕੇ ਸਾੜੇ ਗਏ। ਉਨ੍ਹਾਂ ਵਿਚ ਸਾਡੇ ਹਰੀਜਨ ਵੀਰ ਜ਼ਿਆਦਾ ਮਰੇ ਹਨ। ਜਦੋਂ ਉਨ੍ਹਾਂ ਨੂੰ ਗੋਲੀਆਂ ਨਾਲ ਮਾਰਿਆ ਜਾ ਰਿਹਾ ਸੀ ਤਾਂ ਉਸ ਸਮੇਂ ਤਾਂ ਇਹ ਮੇਰੇ ਨਾਲ ਕੋਈ ਨਹੀਂ ਗਿਆ। ਲੇਬਰ ਕਲਾਸ, ਹਰੀਜਨ ਜ਼ਿਆਦਾ ਜ਼ੁਲਮ ਦਾ ਸ਼ਿਕਾਰ ਹੋਏ ਹਨ। ਅਸੀਂ ਉਨ੍ਹਾਂ ਦਾ ਵਰਣਨ ਨਹੀਂ ਕਰ ਸਕਦੇ। ਇਸ ਲਈ ਸਾਡਾ ਫਰਜ਼ ਹੈ, ਸਾਡੀ ਸਰਕਾਰ ਦਾ ਫਰਜ਼ ਹੈ ਕਿ ਜਿਹੜੇ ਬਾਹਰ ਤੋਂ ਜ਼ੁਲਮ ਦਾ ਸ਼ਿਕਾਰ ਹੋਏ ਹੋਏ ਸਾਡੇ ਭਰਾ ਇਥੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ, ਉਨ੍ਹਾਂ ਨੂੰ ਨੌਕਰੀਆਂ ਦਿੱਤੀਆਂ ਜਾਣ। ਜ਼ੁਲਮ ਕਰਨ ਵਾਲਿਆਂ ਨੂੰ ਸਜ਼ਾ ਨਹੀਂ ਦਿੱਤੀ ਗਈ। ਸਾਡਾ ਫਰਜ਼ ਹੈ ਕਿ ਜਿਨ੍ਹਾਂ ਤੇ ਐਨਾ ਜ਼ੁਲਮ ਹੋਇਆ ਹੈ ਅਸੀਂ ਉਨ੍ਹਾਂ ਨੂੰ ਗਲ ਨਾਲ ਲਾਈਏ ਚਾਹੇ ਉਹ ਹਿੰਦੂ ਵੀਰ ਹਨ, ਸਿੱਖ ਵੀਰ ਹਨ, ਹਰੀਜਨ ਵੀਰ ਹਨ ਜਾਂ ਕਿਸੇ ਵੀ ਸ਼੍ਰੇਣੀ ਦੇ ਹਨ ਉਨ੍ਹਾਂ ਦੀ ਮੱਦਦ ਕਰਨੀ ਸਾਡੀ ਨੈਤਿਕ ਡਿਊਟੀ ਹੈ।

ਅਗਲੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਕਿ ਅਕਾਲੀ ਦਲ ਦੀ ਸਰਕਾਰ ਨੇ ਭਾਂਡੇ ਦੇਣ ਦੀ ਹਾਸੋ ਹੀਣੀ ਗੱਲ ਕੀਤੀ ਹੈ। ਫਿਰ ਧਰਮਸ਼ਾਲਾਵਾਂ ਦੀ ਗੱਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੇਵਲ ਅਕਾਲੀ ਦਲ ਦੀ ਸਰਕਾਰ ਨੇ ਇਸ ਸਕੀਮ ਨੂੰ ਲਾਗੂ ਕੀਤਾ ਹੈ। ਹੁਣ ਹਰ ਇਕ ਪਿੰਡ ਵਿੱਚ ਹਰੀਜਨਾਂ ਲਈ ਧਰਮਸ਼ਾਲਾ ਬਣਾਉਣ ਦਾ ਸਰਕਾਰ ਦਾ ਨਿਸ਼ਾਨਾ ਹੈ। ਉਥੇ ਧਰਮਸ਼ਾਲਾਵਾਂ ਇਸ ਸਾਲ ਵਿਚ ਆਮ ਤੌਰ ਤੇ ਹਰ ਪਿੰਡ ਵਿਚ ਸਮੁੱਚੇ ਪੰਜਾਬ ਵਿੱਚ ਕਰ ਦੇਣੀਆਂ ਹਨ। ਫਿਰ ਉਨ੍ਹਾਂ ਨੂੰ ਬਰਤਨ ਦੇਣੇ ਹਨ। ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਤਾਂ ਬਰਤਨ ਦਿੱਤੇ ਨਹੀਂ ਸਨ। ਉਹ ਐਨੇ ਬਰਤਨ ਖਰੀਦ ਨਹੀਂ ਸਕਦੇ। ਇਹ ਜਿਹੜੇ ਬਰਤਨ ਉਨ੍ਹਾਂ ਨੂੰ ਦਿੱਤੇ ਹਨ, ਇਹ ਚੰਗੀ ਗੱਲ ਕੀਤੀ ਹੈ। ਵਿਆਹ ਸ਼ਾਦੀਆਂ ਜਿਸ ਵੇਲੇ ਹੁੰਦੀਆਂ ਹਨ ਤਾਂ ਉਨ੍ਹਾਂ ਪਾਸ ਐਨੇ ਬਰਤਨ ਨਹੀਂ ਹੁੰਦੇ। (ਵਿਘਨ) ਜਿੰਨੇ ਵੀ ਬਰਤਨ ਉਨ੍ਹਾਂ ਨੂੰ ਚਾਹੀਦੇ ਹੋਣ ਭਾਵੇਂ ਸਟੀਲ ਜਾਂ ਦੂਸਰੇ, ਇਹ ਉਨ੍ਹਾਂ ਨੂੰ ਦੇਣੇ ਹਨ ਅਤੇ ਹਰ ਇਕ ਪੱਖ ਤੋਂ ਹਰੀਜਨਾਂ ਦਾ ਜੀਵਨ ਪੱਧਰ ਉਚਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ 37-38 ਸਾਲ ਹਰੀਜਨਾਂ ਨੂੰ ਹਵਾ ਵਿਚ ਉਡਾਈ ਰੱਖਿਆ। ਅਸੀਂ ਜਦੋਂ ਵੀ ਬਰਨਾਲਾ ਜੀ ਨੂੰ ਮਿਲਦੇ ਹਾਂ ਤਾਂ ਉਹ ਪੁੱਛਦੇ ਹਨ ਕਿ ਕੋਈ ਮੁਸ਼ਕਲ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆਓ।

ਨੌਕਰੀਆਂ ਦੇ ਵਿਚ ਵੀ ਅਸੀਂ ਠੋਸ ਨੀਤੀ ਅਪਣਾਈ ਹੈ। 25% ਦੇ ਅੰਕੜੇ ਸਾਡੀ ਸਰਕਾਰ ਪੂਰੇ ਕਰ ਰਹੀ ਹੈ। ਜਿਹੜੇ ਟੈਕਨੀਕਲੀ ਸਾਡੇ ਹਰੀਜਨ ਵੀਰ ਮਾਹਿਰ ਹਨ, ਉਨ੍ਹਾਂ ਨੇ ਕੋਈ ਕਾਰ-ਖਾਨਾ ਲਾਉਣਾ ਹੈ, ਕੋਈ ਬੱਸ ਲੈਣੀ ਹੈ, ਕੋਈ ਟਰੱਕ ਲੈਣਾ ਹੈ, ਜਾਂ ਕੋਈ ਕੰਮ ਸ਼ੁਰੂ ਕਰਨਾ ਹੈ ਤਾਂ ਬਰਨਾਲਾ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਕੋਈ ਸਕੀਮ ਸ਼ੁਰੂ ਕਰੋ ਜਿੰਨਾ ਲੋਨ ਲੈਣਾ ਹੈ, ਲਵੋ ਅਤੇ ਉਹ ਵੀ ਘੱਟ ਤੋਂ ਘੱਟ ਸੂਦ ਤੇ। ਮੈਂ ਸਮਝਦਾ ਹਾਂ ਕਿ ਅਕਾਲੀ ਦਲ ਦੀ ਸਰਕਾਰ ਹਰੀਜਨਾਂ

[ਸਰਦਾਰ ਗੋਬਿੰਦ ਸਿੰਘ ਕਾਂਜਲਾ]

ਨੂੰ ਪੈਰਾਂ ਤੇ ਖੜ੍ਹਾ ਕਰਨ ਲਈ ਵਚਨਬੱਧ ਹੈ ਅਤੇ ਯਤਨਸ਼ੀਲ ਹੈ । ਬਾਹਰਲੀਆਂ ਸਟੇਟਾਂ ਦੇ ਮੁਕਾਬਲੇ ਜਿਥੇ ਕਿ ਕਾਂਗਰਸ ਦੀਆਂ ਸਰਕਾਰਾਂ ਹਨ, ਉਨ੍ਹਾਂ ਨਾਲੋਂ ਇਥੇ ਜ਼ੁਲਮ ਵੀ ਘੱਟ ਹੋਏ ਹਨ।

ਮੈਂ ਇਸ ਬਜਟ ਦੀ ਅੱਖਰ ਅੱਖਰ ਦੀ ਪ੍ਰਸ਼ੰਸਾ ਕਰਦਾ ਹਾਂ। ਹੁਣ ਤੱਕ ਮੈਂ ਹਰੀਜਨਾਂ ਦੇ ਬਾਰੇ ਬੋਲਿਆ ਸੀ। ਹੁਣ ਮੈਂ ਕਿਸਾਨਾਂ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਬਜਟ ਕਿਸਾਨਾਂ ਦੀ ਕਾਇਆ ਕਲਪ ਕਰਨ ਵਾਲਾ ਬਜਟ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਕਿਸਾਨਾਂ ਨੂੰ ਹੋਰ ਖੁਸ਼ਹਾਲ ਕਰਨ ਲਈ ਯਤਨਸ਼ੀਲ ਹੈ। ਇਹ ਵੀਰ ਕਹਿੰਦੇ ਹਨ ਕਿ ਅਕਾਲੀ ਦਲ ਦੀ ਸਰਕਾਰ ਹਮੇਸ਼ਾ ਕਿਸਾਨਾਂ ਦੀ ਗੱਲ ਕਰਦੀ ਹੈ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਕਿਸਾਨ ਅਤੇ ਹਰੀਜਨ ਦਾ ਨਹੁੰ ਮਾਸ ਦਾ ਰਿਸ਼ਤਾ ਹੈ। ਜੋ ਕਿਸਾਨ ਖੇਤੀਬਾੜੀ ਕਰਦਾ ਹੈ ਜੇ ਉਹ ਖੁਸ਼ਹਾਲ ਹੋਵੇਗਾ ਤਾਂ ਉਸ ਦਾ ਹਰੀਜਨ ਵੀਰ ਵੀ ਓਨਾ ਹੀ ਖੁਸ਼ਹਾਲ ਹੋਵੇਗਾ । ਇਸ ਲਈ ਜਿਥੇ ਕਿਸਾਨ ਨੂੰ ਖੁਸ਼ਹਾਲ ਕਰਨਾ ਹੈ ਉਥੇ ਹਰੀਜਨ ਨੂੰ ਵੀ ਖੁਸ਼ਹਾਲ ਕਰਨਾ ਹੈ। ਅਕਾਲੀ ਦਲ ਦੀ ਸਰਕਾਰ ਉਨ੍ਹਾਂ ਨੂੰ ਖੁਸ਼ਹਾਲ ਦੇਖਣਾ ਚਾਹੁੰਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਜ਼ੋਰ-ਦਾਰ ਅਪੀਲ ਕਰਦਾ ਹਾਂ ਕਿ ਪਿਛਲੇ ਦਿਨਾਂ ਵਿਚ ਜੋ ਝੱਖੜ ਆਇਆ, ਗੜੇ ਮਾਰ ਹੋਈ ਉਸ ਨਾਲ ਸਬ-ਡਵੀਜ਼ਨ ਬਰਨਾਲਾ ਵਿਚ, ਸ਼ੇਰਪੁਰ ਹਲਕੇ ਵਿਚ ਅਤੇ ਇਸੇ ਤਰ੍ਹਾਂ ਹੋਰ ਥਾਵਾਂ ਤੇ ਕਿਸਾਨ ਦੀ ਬਹੁਤ ਸਾਰੀ ਫਸਲ ਖਰਾਬ ਹੋਈ, ਕਿਸਾਨ ਤੇ ਕਰੋਪੀ ਆਈ, ਕਿਸਾਨਾਂ ਅਤੇ ਮਜ਼ਦੂਰਾਂ ਦਾ ਜੀਵਨ ਹੋਰ ਖੁਸ਼ਹਾਲ ਕਰਨ ਲਈ ਕਿਉਂਕਿ ਉਨ੍ਹਾਂ ਦੀ ਫਸਲ ਖਰਾਬ ਹੋ ਗਈ, ਉਨ੍ਹਾਂ ਦਾ ਅਨਾਜ ਖਤਮ ਹੋ ਗਿਆ, ਇਸ ਲਈ ਉਨ੍ਹਾਂ ਨੂੰ ਫੌਰੀ ਤੌਰ ਤੇ ਘੱਟੋ ਘੱਟ 2,000 ਰੁਪਏ ਪਰ ਏਕੜ ਮੱਦਦ ਦਿੱਤੀ ਜਾਵੇ। ਐਨੀ ਬੇਨਤੀ ਕਰਦਾ ਹੋਇਆ ਮੈਂ ਇਸ ਬਜਟ ਦਾ ਪੂਰਨ ਤੌਰ ਤੇ ਸਮਰਥਨ ਕਰਦਾ ਹਾਂ ।

**ਸਰਦਾਰਨੀ ਜਗਦੀਸ਼ ਕੌਰ ਵੈਦ** (ਮਾਹਿਲਪੁਰ, ਐਸ.ਸੀ.) : ਚੇਅਰਮੈਨ ਸਾਹਿਬ, ਜਿਹੜੀਆਂ ਬੀਬੀਆਂ ਵਿਧਵਾ ਹੋ ਜਾਂਦੀਆਂ ਹਨ, ਉਨ੍ਹਾਂ ਦੇ ਬਾਰੇ ਮੈਂ ਤੁਹਾਨੂੰ ਕੁਝ ਦੱਸਣਾ ਚਾਹੁੰਦੀ ਹਾਂ । ਜਿਹੜੀਆਂ ਬੀਬੀਆਂ ਵਿਧਵਾ ਹੋ ਜਾਂਦੀਆਂ ਹਨ ਉਨ੍ਹਾਂ ਦੇ ਜਦੋਂ ਬੱਚੇ ਛੋਟੇ ਹੁੰਦੇ ਹਨ ਤਾਂ ਉਸ ਵੇਲੇ ਤਾਂ ਉਨ੍ਹਾਂ ਨੂੰ ਪੈਨਸ਼ਨ ਲਗ ਜਾਂਦੀ ਹੈ ਅਤੇ ਇਹ ਤਕਰੀਬਨ 50 ਰੁਪਏ ਮਹੀਨਾ ਹੈ ਪਰ ਜਿਸ ਵਕਤ ਉਨ੍ਹਾਂ ਦੇ ਬੱਚੇ ਜਵਾਨ ਹੋ ਜਾਂਦੇ ਹਨ ਤਾਂ ਉਸ ਵਿਧਵਾ ਦੀ ਪੈਨਸ਼ਨ ਕੱਟੀ ਜਾਂਦੀ ਹੈ। ਇਸ ਲਈ ਜਿਹੜੀ ਵਿਧਵਾ ਹੁੰਦੀ ਹੈ ਉਸ ਨੂੰ ਕਈ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਬੜੀ ਮੁਸ਼ਕਲ ਨਾਲ ਉਸ ਨੂੰ ਆਪਣੇ ਬੱਚਿਆ ਦਾ ਪਾਲਣ ਪੋਸ਼ਣ ਕਰਨਾ ਪੈਂਦਾ ਹੈ। ਸੋ, ਮੈਂ ਇਹ ਕਹਾਂਗੀ ਕਿ ਸਰਕਾਰ ਨੂੰ ਅੱਗੇ ਤੋਂ ਵਿਧਵਾਵਾਂ ਦੀ ਪੈਨਸ਼ਨ ਵਧਾਉਣੀ ਚਾਹੀਦੀ ਹੈ । ਅੱਗੇ ਉਨ੍ਹਾਂ ਨੂੰ 50 ਰੁਪਏ ਮਹੀਨਾ ਪੈਨਸ਼ਨ ਮਿਲਦੀ ਹੈ, ਇਹ ਵਧਾਉਣੀ ਚਾਹੀਦੀ ਹੈ। ਐਨੇ ਪੈਸਿਆਂ ਨਾਲ ਉਨ੍ਹਾਂ ਦਾ ਸੌਖਾ ਗੁਜ਼ਾਰਾ ਨਹੀਂ ਹੁੰਦਾ। ਇਸ ਲਈ ਮੈਂ, ਚੇਅਰਮਨ ਸਾਹਿਬ, ਤੁਹਾਡੇ ਰਾਹੀਂ ਬਰ-ਨਾਲਾ ਸਾਹਿਬ ਨੂੰ ਬੇਨਤੀ ਕਰਾਂਗੀ ਕਿ ਜੋ ਵਿਧਵਾਵਾਂ ਹਨ ਉਨ੍ਹਾਂ ਦੀ ਪੈਨਸ਼ਨ ਨਾ ਕੱਟੀ ਜਾਵੇ। ਚਲੋ ਬੱਚੇ ਤਾਂ ਉਨ੍ਹਾਂ ਦੇ ਆਪਣੀ ਕਮਾਈ ਕਰ ਸਕਦੇ ਹਨ ਅਤੇ ਆਪਣੀ ਕਮਾਈ ਨਾਲ ਗੁਜ਼ਾਰਾ ਕਰ ਸਕਦੇ ਹਨ ਲੇਕਿਨ ਜੋ ਵਿਧਵਾਵਾਂ ਹਨ ਉਹ ਵਿਧਵਾ ਹੀ ਰਹਿੰਦੀਆਂ ਹਨ, ਇਸ ਲਈ ਉਨ੍ਹਾਂ ਦੀ ਜ਼ਿੰਦਗੀ ਦਾ ਸਵਾਲ ਹੈ, ਬੱਚੇ ਕਿਸੇ ਦਾ ਕੋਈ ਸਹਾਰਾ ਨਹੀਂ ਬਣਦੇ। ਇਸ ਲਈ ਮੈਂ ਇਹ ਕਹਾਂਗੀ ਕਿ ਜੋ ਵਿਧਵਾ ਦੀ ਪੈਨਸ਼ਨ ਹੈ ਇਹ 50 ਰੁਪਏ ਤੋਂ ਵਧਾ ਕੇ 150 ਰੁਪਏ ਮਹੀਨਾ ਕਰਨੀ ਚਾਹੀਦੀ ਹੈ (ਥੰਪਿੰਗ) ਤਾਕਿ ਉਹ ਵੀ ਮਾੜਾ ਮੋਟਾ ਗੁਜ਼ਾਰਾ ਕਰ ਸਕਣ। ਇਸ ਨਾਲ ਤੁਹਾਨੂੰ ਸਾਰਿਆਂ ਨੂੰ ਸਹਿਮਤ ਹੋਣਾ ਚਾਹੀਦਾ ਹੈ।

ਦੂਸਰਾ, ਜੋ ਵਿਆਹ ਦੇ ਵੇਲੇ ਅਸੀਂ ਫਜ਼ੂਲ ਖਰਚੀ ਕਰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਆਪਣੀ ਲੜਕੀ ਨੂੰ ਜ਼ਿਆਦਾ ਤੋਂ ਜ਼ਿਆਦਾ ਦਾਜ ਦੇਈਏ ਤਾਕਿ ਸਾਡੀ ਲੜਕੀ ਆਪਣੇ ਸਹੁਰੇ ਘਰ ਜਾ ਕੇ ਸੁਖੀ ਵਸੇ ਤਾਂ ਸਾਨੂੰ ਇਸ ਦੀ ਬੜੀ ਪ੍ਰਸੰਨਤਾ ਹੋਵੇਗੀ। ਮੈਂ ਇਹ ਕਹਾਂਗੀ ਕਿ ਸਾਨੂੰ ਇਹ ਦਾਜ ਦਹੇਜ ਦੇਣਾ ਬੰਦ ਕਰਨਾ ਚਾਹੀਦਾ ਹੈ ਅਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਲੜਕੀ ਨੂੰ ਵੱਧ ਤੋਂ ਵੱਧ ਪੜ੍ਹਾਈਏ ਅਤੇ ਉਸ ਨੂੰ ਕਾਬਲ ਬਣਾਈਏ ਤਾਕਿ ਉਹ ਚੰਗੀ ਵਿਦਿਆ ਹਾਸਲ ਕਰਕੇ ਆਪਣੀ ਚੰਗੀ ਜ਼ਿੰਦਗੀ ਬਸਰ ਕਰ ਸਕੇ ਅਤੇ ਆਪਣੇ ਸਹੁਰੇ ਘਰ ਜਾ ਕੇ ਉਸ ਨੂੰ ਕਿਸੇ ਦਾ ਮੁਥਾਜ ਨਾ ਹੋਣਾ ਪਵੇ। ਇਨਸਾਨ ਦੀ ਜ਼ਿੰਦਗੀ ਵਿੱਚ ਕਈ ਉਤਰਾ ਚੜ੍ਹਾ ਆਉਂਦੇ ਹਨ ਤਾਕਿ ਉਹ ਜ਼ਿੰਦਗੀ ਵਿੱਚ ਉਨ੍ਹਾਂ ਦਾ ਮੁਕਾਬਲਾ ਆਪ ਕਰ ਸਕੇ।

ਤੀਸਰਾ, ਚੇਅਰਮੈਨ ਸਾਹਿਬ, ਜਿਹੜਾ ਭੈਣ ਜੀ ਹੋਣਾਂ ਨੇ ਸੇਮ ਦਾ ਸਵਾਲ ਰਖਿਆ ਸੀ ਉਸ ਦੇ ਬਾਰੇ ਮੈਂ ਥੋੜ੍ਹਾ ਜਿਹਾ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਉਹ ਕਹਿੰਦੇ ਹਨ ਕਿ ਡਰੇਨਾਂ ਡੂੰਘੀਆਂ ਕਰਨੀਆਂ ਚਾਹੀਦੀਆਂ ਹਨ ਅਤੇ ਜੋ ਸੇਮ ਦੇ ਇਲਾਕੇ ਹਨ ਉਨ੍ਹਾਂ ਨੂੰ ਸੇਮ ਤੋਂ ਬਚਾਉਣਾ ਚਾਹੀਦਾ ਹੈ, ਮੈਂ ਵੀ ਇਹ ਅਰਜ਼ ਕਰਦੀ ਹਾਂ ਕਿ ਜੋ ਸਾਡਾ ਹੁਸ਼ਿਆਰਪੁਰ ਦਾ ਇਲਾਕਾ ਹੈ ਉਹ ਚੋਆਂ ਨਾਲ ਘਿਰਿਆ ਹੋਇਆ ਹੈ। ਇਹ ਚੋਅ ਪਿੰਡਾਂ ਦੇ ਨਜ਼ਦੀਕ ਪੈਂਦੇ ਹਨ। ਕਿਉਂਕਿ ਬਾਹਰੋਂ ਪਿਛੋਂ ਰੇਤਾ ਵਗੈਰਾ ਆਉਣ ਨਾਲ ਇਹ ਚੋਅ ਉਚੇ ਹੋ ਜਾਂਦੇ ਹਨ, ਇਸ ਲਈ ਮੈਂ ਬਰਨਾਲਾ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਉਹ ਕਿਰਪਾ ਕਰਨ, ਮਿਹਰਬਾਨੀ ਕਰਨ ਅਤੇ ਉਹ ਬੁਲਡੋਜ਼ਰਜ਼ ਦੇ ਰਾਹੀਂ ਉਨ੍ਹਾਂ ਚੋਆਂ ਨੂੰ ਨੀਵੇਂ ਕਰਵਾ ਦੇਣ ਤਾਕਿ ਪਿੰਡਾਂ ਨੂੰ ਜੋ ਨੁਕਸਾਨ ਹੁੰਦਾ ਹੈ ਉਨ੍ਹਾਂ ਨੂੰ ਨੁਕਸਾਨ ਤੋਂ ਬਚਾਇਆ ਜਾ ਸਕੇ। ਖਾਸ ਤੌਰ ਤੇ ਜ਼ਿਮੀਦਾਰ ਨੂੰ ਜੋ ਛੋਟਾ ਜ਼ਿਮੀਦਾਰ ਹੈ ਜਿਨ੍ਹਾਂ ਦੀਆਂ ਚੋਆਂ ਦੀ ਲਪੇਟ ਵਿਚ ਜ਼ਮੀਨਾਂ ਤਬਾਹ ਹੋ ਜਾਂਦੀਆਂ ਹਨ ਅਤੇ ਉਨ੍ਹਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ ਉਨ੍ਹਾਂ ਨੂੰ ਇਸ ਨੁਕਸਾਨ ਤੋਂ ਬਚਾਇਆ ਜਾਵੇ। ਇਹ ਜਿਹੜੇ ਪਿੰਡਾਂ ਦੇ ਨਜ਼ਦੀਕ ਚੋਅ ਪੈਂਦੇ ਹਨ ਉਨ੍ਹਾਂ ਨੂੰ ਡੂੰਘਾ ਕੀਤਾ ਜਾਵੇ ਔਰ ਬੰਨ੍ਹ ਲਾ ਕੇ ਪੁਲੀਆਂ ਵੀ ਬਣਾਈਆਂ ਜਾਣ।

ਚੇਅਰਮੈਨ ਸਾਹਿਬ, ਮੇਰੇ ਹਲਕੇ ਵਿੱਚ ਇਕ ਇਹ ਸਵਾਲ ਹੈ ਕਿ ਕਈ ਥਾਂ ਡਿਸਪੈਂਸਰੀਆਂ ਹਨ ਪਰ ਉਨ੍ਹਾਂ ਡਿਸਪੈਂਸਰੀਆਂ ਵਿੱਚ ਡਾਕਟਰ ਨਹੀਂ। ਉਹ ਕੁਝ ਡਾਕਟਰ ਮੈਨੂੰ ਮਿਲੇ ਅਤੇ ਕਹਿਣ ਲਗੇ ਕਿ ਸਾਨੂੰ ਇਥੋਂ ਬਦਲਿਆ ਜਾਵੇ ਅਸੀਂ ਇਥੇ ਨਹੀਂ ਰਹਿ ਸਕਦੇ। ਮੈਂ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਇਥੇ ਕਿਉਂ ਨਹੀਂ ਰਹਿ ਸਕਦੇ ਤਾਂ ਉਹ ਕਹਿਣ ਲੱਗੇ ਕਿ ਸਾਡੇ ਬਚਿਆਂ ਦੀ ਪੜ੍ਹਾਈ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ ਕਿਉਂਕਿ ਜੋ ਮਾਡਲ ਸਕੂਲ ਹਨ ਉਹ ਇਥੇ ਨਹੀਂ ਹਨ, ਇਸ ਲਈ ਸਾਡੇ ਬੱਚਿਆਂ ਦੀ ਵਿਦਿਆ ਵਿੱਚ ਫਰਕ ਪੈਂਦਾ ਹੈ। ਸਾਡੇ ਬੱਚੇ ਜੋ ਗਰੀਬਾਂ ਦੇ ਛੋਟੇ ਛੋਟੇ ਬੱਚੇ ਹਨ ਜਿਨ੍ਹਾਂ ਨੇ ਕੱਲ੍ਹ ਨੂੰ ਅਗੇ ਆਉਣਾ ਹੈ ਅਤੇ ਆਉਣ ਵਾਲੇ ਸਮੇਂ ਵਿਚ ਪਤਾ ਨਹੀਂ ਉਹ ਕਿੰਨੇ ਵੱਡੇ ਨਾਗਰਿਕ ਬਣ ਸਕਦੇ ਹਨ, ਉਨ੍ਹਾਂ ਨੂੰ ਕੋਈ ਦਵਾਈ ਜਾਂ ਕੋਈ ਟੀਕਾ ਲਾਉਣ ਵਾਸਤੇ ਵੀ ਜੇ ਡਾਕਟਰ ਉਥੇ ਨਹੀਂ ਰਹਿ ਸਕਦੇ ਤਾਂ ਹੋਰ ਉਨ੍ਹਾਂ ਦਾ ਬੱਚਿਆਂ ਦਾ ਭਵਿਖ ਕੀ ਹੋਵੇਗਾ।

ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਐਮ.ਬੀ.ਬੀ.ਐਸ. ਕੀਤੀ ਹੋਈ ਹੈ ਉਹ ਮੈਨੂੰ ਦਸ ਦੇਣ ਕਿ ਪਹਿਲਾਂ ਵੀ ਮਾਡਲ ਸਕੂਲ ਹੁੰਦੇ ਸਨ ਜਦੋਂ ਉਹ ਪੜ੍ਹੇ ਸਨ ? ਸੋ ਮੈਂ ਇਹ ਕਹਾਂਗੀ ਕਿ ਸਾਡੇ ਗਰੀਬਾਂ ਦੇ ਬੱਚੇ ਜੋ ਜ਼ਿਆਦਾ ਤਰ ਹਰੀਜਨਾਂ ਦੇ ਬੱਚੇ ਦਵਾ ਦਾਰੂ ਤੋਂ ਵੀ ਵਾਂਝੇ ਰਹਿ ਜਾਂਦੇ ਹਨ, ਉਨ੍ਹਾਂ ਨੂੰ ਦਵਾਈ ਜਾਂ ਟੀਕਾ ਲਾਉਣ ਵਾਲਾ ਵੀ ਉਥੇ ਕੋਈ ਮੌਜੂਦ ਨਹੀਂ ਹੁੰਦਾ, ਜਿਸ ਕਰਕੇ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਮੈਂ ਇਸ ਗੱਲ ਵਲ ਵੀ, ਚੇਅਰਮੈਨ ਸਾਹਿਬ, ਤੁਹਾਡੇ

[ਸਰਦਾਰਨੀ ਜਗਦੀਸ਼ ਕੌਰ ਵੈਦ]

ਰਾਹੀਂ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਦੁਆਵਾਂਗੀ ਕਿ ਉਹ ਇਸ ਪਾਸੇ ਆਪਣਾ ਧਿਆਨ ਦੇਣ ।

ਚੇਅਰਮੈਨ ਸਾਹਿਬ, ਮੇਰੇ ਹਲਕੇ ਦੀਆਂ ਜੋ ਸੜਕਾਂ ਹਨ ਉਨ੍ਹਾਂ ਦਾ ਵੀ ਬਹੁਤ ਬੁਰਾ ਹਾਲ ਹੈ। ਖੱਡਾਂ ਪਈਆਂ ਹੋਈਆਂ ਹਨ। ਬੱਸਾਂ ਉਲਟ ਜਾਂਦੀਆਂ ਹਨ। ਕਈ ਬੱਸਾਂ ਦੇ ਰੂਟ ਸੜਕਾਂ ਖ਼ਰਾਬ ਹੋਣ ਕਾਰਨ ਕੱਟੇ ਜਾਂਦੇ ਹਨ ਜਿਸ ਕਰਕੇ ਪਿੰਡਾਂ ਦੇ ਲੋਕਾਂ ਨੂੰ ਆਵਾਜਾਈ ਦੀ ਮੁਸ਼ਕਲ ਆਉਂਦੀ ਹੈ। ਇਸ ਕਰਕੇ ਕਿਰਪਾ ਕਰਕੇ ਇਕੱਲੇ ਮੇਰੇ ਹਲਕੇ ਵਿੱਚ ਨਹੀਂ, ਸਾਰੇ ਐਮ.ਐਲ.ਏਜ਼. ਜੋ ਹਨ ਉਨ੍ਹਾਂ ਸਾਰਿਆਂ ਦੇ ਹਲਕਿਆਂ ਵਿੱਚ ਸੜਕਾਂ ਦੀ ਚੰਗੀ ਤਰ੍ਹਾਂ ਰਿਪੇਅਰ ਕਰਵਾਈ ਜਾਵੇ (ਥੰਪਿੰਗ) ਅਤੇ ਬੱਸਾਂ ਦੀ ਆਵਾਜਾਈ ਦਾ ਸਾਧਨ ਬਣਾਇਆ ਜਾਵੇ ਤਾਕਿ ਆਵਾਜਾਈ ਵਿੱਚ ਜੋ ਲੋਕਾਂ ਨੂੰ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ਉਨ੍ਹਾਂ ਨੂੰ ਉਸ ਤੋਂ ਰਾਹਤ ਮਿਲ ਸਕੇ।

ਚੇਅਰਮੈਨ ਸਾਹਿਬ, ਮੇਰੇ ਹਲਕੇ ਵਿੱਚ ਬਾਰਸ਼ ਦੀ ਲਪੇਟ ਨਾਲ ਕਈ ਸਕੂਲਾਂ ਦੀਆਂ ਇਮਾਰਤਾਂ ਡਿਗ ਗਈਆਂ ਹਨ ਜਿਨ੍ਹਾਂ ਦੀ ਅਜੇ ਤਾਈਂ ਕੋਈ ਰਿਪੇਅਰ ਨਹੀਂ ਹੋ ਸਕੀ। ਕਈ ਇਮਾਰਤਾਂ ਐਸੀਆਂ ਹਨ ਜਿਨ੍ਹਾਂ ਦੀਆਂ ਛੱਤਾਂ ਚੋਂਦੀਆਂ ਹਨ। ਇਸ ਦੇ ਨਾਲ ਬੱਚਿਆਂ ਦੀ ਪੜ੍ਹਾਈ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ। ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਨੂੰ ਬੇਨਤੀ ਕਰਾਂਗੀ ਕਿ ਇਹੋ ਜਿਹੀਆਂ ਇਮਾਰਤਾਂ ਨੂੰ ਰਿਪੇਅਰ ਕਰਾਉਣ ਲਈ ਮਦਦ ਦਿੱਤੀ ਜਾਵੇ ਅਤੇ ਜੋ ਇਮਾਰਤਾਂ ਡਿਗ ਪਈਆਂ ਹਨ ਉਨ੍ਹਾਂ ਨੂੰ ਬਣਾਇਆ ਜਾਵੇ। ਇਸ ਦੇ ਨਾਲ ਪਿੰਡਾਂ ਦੇ ਲੋਕਾਂ ਨੂੰ, ਗਰੀਬ ਲੋਕਾਂ ਦੇ ਬੱਚਿਆਂ ਨੂੰ ਮਦਦ ਮਿਲ ਸਕੇਗੀ ਅਤੇ ਸੌਖੇ ਢੰਗ ਨਾਲ ਗਰੀਬ ਲੋਕ ਆਪਣੇ ਬੱਚਿਆਂ ਨੂੰ ਪੜ੍ਹਾ ਸਕਣਗੇ ।

ਚੇਅਰਮੈਨ ਸਾਹਿਬ, ਜਿਹੜੇ ਸਾਡੇ ਪੰਜਾਬ ਦੇ ਲੰਬੜਦਾਰ ਹਨ ਉਹ ਵਿਚਾਰੇ ਸਾਰੇ ਪੰਜਾਬ ਦੀ ਗੁਲਾਮੀ ਕਰਦੇ ਹਨ। ਜਦੋਂ ਉਹ ਕਚਹਿਰੀਆਂ ਵਿੱਚ ਜਾਂਦੇ ਹਨ ਉਹ ਘਰੋਂ ਫੁਲਕਾ ਛੱਕ ਕੇ ਚਲੇ ਜਾਂਦੇ ਹਨ ਅਤੇ ਸ਼ਾਮ ਨੂੰ ਘਰ ਆ ਕੇ ਉਹ ਫੁਲਕਾ ਛੱਕਦੇ ਹਨ। ਸੋ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬਰਨਾਲਾ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਇਹ ਜਿਹੜੇ ਲੰਬੜਦਾਰ ਹਨ ਉਨ੍ਹਾਂ ਨੂੰ ਕੋਈ ਤਨਖਾਹ ਵਗੈਰਾ ਦੇਣੀ ਚਾਹੀਦੀ ਹੈ। ਸੰਨ 1947 ਤੋਂ ਪਹਿਲਾਂ ਜਿਹੜੇ ਲੰਬੜਦਾਰ ਹੁੰਦੇ ਸਨ ਉਨ੍ਹਾਂ ਨੂੰ ਡੇਢ ਮੁਰੱਬਾ ਮਿਲਦਾ ਸੀ। ਇਕ ਉਸ ਦਾ ਅਤੇ ਅੱਧਾ ਘੋੜੀ ਦਾ ਜਿਸ ਨਾਲ ਉਹ ਲੰਬੜਦਾਰ ਅਮੀਰ ਹੋ ਜਾਂਦੇ ਸਨ। ਹੁਣ ਸਾਰੇ ਲੀਡਰਜ਼ ਜੋ ਹਨ, ਜੋ ਅਫ਼ਸਰ ਹਨ ਉਨ੍ਹਾਂ ਨੂੰ ਕਾਰ ਮਿਲਦੀ ਹੈ ਪਰ ਲੰਬੜਦਾਰ ਵਿਚਾਰਾ ਪੈਦਲ ਹੀ ਤੁਰ ਕੇ ਜਾਂਦਾ ਹੈ। ਇਸ ਲਈ ਜੇ ਹੋਰ ਕੁਝ ਨਹੀਂ ਤਾਂ ਉਸ ਨੂੰ ਘਟੋ ਘੱਟ ਕੋਈ ਤਨਖਾਹ ਤਾਂ ਦਿੱਤੀ ਜਾਵੇ ਜਿਸ ਨਾਲ ਘਰ ਬੈਠ ਕੇ ਆਪਣਾ ਕੋਈ ਟਾਈਮ ਪਾਸ ਕਰ ਸਕੇ ਅਤੇ ਆਪਣਾ ਗੁਜ਼ਾਰਾ ਕਰ ਸਕੇ। ਪੰਜਾਬ ਵਿੱਚ, ਪਿੰਡਾਂ ਵਿੱਚ ਜਿਹੜੇ ਲੰਬੜਦਾਰ ਹਨ ਉਹ ਬਹੁਤ ਗਰੀਬ ਹਨ, ਇਸ ਲਈ ਮੈਂ ਜ਼ਰੂਰ ਬੇਨਤੀ ਕਰਨਾ ਚਾਹੁੰਦੀ ਹਾਂ ਬਰਨਾਲਾ ਸਾਹਿਬ ਨੂੰ ਕਿ ਉਨ੍ਹਾਂ ਨੂੰ ਜ਼ਰੂਰ ਕੋਈ ਨਾ ਕੋਈ ਤਨਖਾਹ ਦੇਣੀ ਚਾਹੀਦੀ ਹੈ।

ਜਿਹੜੇ ਪਿੰਡ ਦੇ ਚੌਕੀਦਾਰ ਹੁੰਦੇ ਹਨ ਉਹ ਸਾਡੇ ਘਰਾਂ ਦਾ ਪਹਿਰਾ ਦਿੰਦੇ ਹਨ ਉਹ ਸਾਰੀ ਰਾਤ ਆਪਣੀਆਂ ਅੱਖਾਂ ਵਿਚ ਕਟਦੇ ਹਨ। ਇਹ ਚੌਕੀਦਾਰ ਬੜੇ ਗਰੀਬ ਪਰਿਵਾਰ ਦੇ ਹੁੰਦੇ ਹਨ ਪਰ ਇਨ੍ਹਾਂ ਨੂੰ ਜਿਹੜੀ ਤਨਖਾਹ ਮਿਲਦੀ ਹੈ ਇਹ ਸਿਰਫ 100 ਰੁਪਏ ਮਿਲਦੀ ਹੈ। ਇਹ ਤਨਖ਼ਾਹ ਬਹੁਤ ਹੀ ਥੋੜ੍ਹੀ ਹੈ। ਇਹ ਜ਼ਿਆਦਾ ਮਿਲਣੀ ਚਾਹੀਦੀ ਹੈ ਤਾਕਿ ਉਹ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਠੀਕ ਤਰ੍ਹਾਂ ਕਰ ਸਕੇ। ਇੰਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦੀ ਹਾਂ ।

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ** (ਗੁਰਦਾਸਪੁਰ) : ਚੇਅਰਮੈਨ ਸਾਹਿਬ, 3 ਸਾਲ ਤੋਂ ਬਾਅਦ ਲੋਕਾਂ ਦੀ ਚੁਣੀ ਹੋਈ ਸਰਕਾਰ ਨੇ 10 ਮਾਰਚ ਨੂੰ ਇਸ ਸਦਨ ਵਿਚ ਬਜਟ ਪੇਸ਼ ਕੀਤਾ। ਇਸ ਤੋਂ ਪਹਿਲਾਂ 3 ਸਾਲ ਹੋ ਗਏ ਸਨ ਇਹ ਬਜਟ ਆਪਣੇ ਲੋਕਾਂ ਦੀ ਚੁਣੀ ਹੋਈ ਸਰਕਾਰ ਵਲੋਂ ਪੇਸ਼ ਨਹੀਂ ਕੀਤਾ ਗਿਆ ਸੀ। ਇਸ ਕਰਕੇ ਲੋਕਾਂ ਨੂੰ ਇਹ ਬੜੀ ਆਸ ਸੀ, ਬੜੀ ਉਮੀਦ ਸੀ ਕਿ ਬਜਟ ਆਉਣ ਤੇ ਇਹ ਹੋਵੇਗਾ, ਉਹ ਹੋਵੇਗਾ। ਲੇਕਿਨ ਜਦੋਂ 10 ਤਾਰੀਖ ਨੂੰ ਬਜਟ ਸਰਦਾਰ ਬਲਵੰਤ ਸਿੰਘ ਨੇ ਪੇਸ਼ ਕੀਤਾ, ਜਿਹੜੇ ਕਿ ਬੜੇ ਮਾਹਿਰ ਹਨ ਅਤੇ ਅੱਛੇ ਵਿੱਤ ਮੰਤਰੀ ਹਨ, ਤਾਂ ਲੋਕਾਂ ਨੂੰ ਬੜੀ ਨਿਰਾਸ਼ਾ ਹੋਈ ਅਤੇ ਇਹ ਨਿਰਾਸ਼ਾਜਨਕ ਬਜਟ ਦੇਖ ਕੇ ਲੋਕਾਂ ਨੇ ਆਹ ਦਾ ਸਾਹ ਲਿਆ। ਇਸ ਬਜਟ ਬਾਰੇ ਕਈ ਅਖਬਾਰਾਂ ਵਿਚ ਤਾਂ ਇਹ ਆਇਆ ਹੈ ਕਿ 245 ਕਰੋੜ ਰੁਪਏ ਦਾ ਘਾਟਾ ਹੈ, ਕਈ ਅਖਬਾਰਾਂ ਨੇ ਇਹ ਦੱਸਿਆ ਹੈ ਕਿ ਇਹ 45 ਕਰੋੜ ਦਾ ਘਾਟਾ ਹੈ ਅਤੇ ਕਈ ਅਖਬਾਰਾਂ ਨੇ ਇਹ ਲਿਖਿਆ ਹੈ ਕਿ 39 ਕਰੋੜ ਦਾ ਘਾਟਾ ਹੈ। ਪਰ ਵਿੱਤ ਮੰਤਰੀ ਸਾਹਿਬ ਨੇ ਇਸ ਬਜਟ ਨੂੰ ਬੈਲੈਂਸਡ ਬਜਟ ਕਿਹਾ ਹੈ। ਇਸ ਕਰਕੇ ਮੈਂ ਇਹ ਕਹਿੰਦੀ ਹਾਂ ਕਿ ਸਾਨੂੰ ਪਹਿਲੇ ਤਾਂ ਇਹ ਦਸਿਆ ਜਾਵੇ ਕਿ ਇਹ ਡਿਫ਼ਰੈਂਟ ਸਟੇਟਮੈਂਟਸ ਜਿਹੜੀਆਂ ਆ ਰਹੀਆਂ ਹਨ, ਇਨ੍ਹਾਂ ਵਿਚੋਂ ਕਿਹੜੀ ਠੀਕ ਹੈ ?

ਬਾਕੀ ਬੱਸਾਂ ਦੇ ਕਿਰਾਏ ਦੇ ਮੁਤੱਲਕ ਮੈਂ ਕੁਝ ਕਹਿਣਾ ਚਾਹੁੰਦੀ ਹਾਂ। ਕਰਾਏ ਵਿਚ ਜਿਹੜਾ ਵਾਧਾ ਹੋਇਆ ਹੈ ਉਸ ਨਾਲ ਪੰਜਾਬ ਦੇ ਲੋਕਾਂ ਤੇ ਬੜਾ ਭਾਰੀ ਬੋਝ ਹੈ। ਸੈਂਟਰ ਦੀ ਸਰਕਾਰ ਨੇ ਜਦੋਂ ਡੀਜ਼ਲ ਅਤੇ ਪੈਟਰੋਲ ਦੀਆਂ ਕੀਮਤਾਂ ਵਿਚ ਵਾਧਾ ਕੀਤਾ ਸੀ ਤਾਂ ਸਾਡੀ ਅਕਾਲੀ ਪਾਰਲੀਮੈਂਟਰੀ ਪਾਰਟੀ ਦੇ ਮੈਂਬਰਾਂ ਨੇ ਉਸ ਦਾ ਡਟ ਕੇ ਵਿਰੋਧ ਕੀਤਾ ਸੀ ਪਰ ਹੁਣ ਪੰਜਾਬ ਸਰਕਾਰ ਨੇ ਉਸ ਦੇ ਉਤੇ ਆਪ ਹੀ ਡਿਊਟੀ ਹੋਰ ਲਾ ਦਿੱਤੀ। ਮੈਂ ਕਹਿੰਦੀ ਹਾਂ ਕਿ ਘੱਟੋ ਘੱਟ ਇਨ੍ਹਾਂ ਨੂੰ ਆਪਸ ਵਿਚ ਤਾਂ ਤਾਲ-ਮੇਲ ਕਰ ਲੈਣਾ ਚਾਹੀਦਾ ਹੈ। ਇਕ ਜਗ੍ਹਾ ਤੇ ਇਹ ਇਸ ਦਾ ਵਿਰੋਧ ਕਰਦੇ ਹਨ ਅਤੇ ਦੂਜੇ ਪਾਸੇ ਡਿਊਟੀ ਲਾ ਦਿੰਦੇ ਹਨ। ਇਹ ਗੱਲ ਚੰਗੀ ਨਹੀਂ ਲਗਦੀ।

ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜੇ ਬੱਸਾਂ ਦੇ ਵਿਚ 80 ਫੀ ਸਦੀ ਆਕੂਪੈਂਸੀ ਹੋ ਜਾਵੇ ਤਾਂ ਟ੍ਰਾਂਸਪੋਰਟ ਵਿਚ ਢੁਕਵਾਂ ਵਾਧਾ ਹੋ ਸਕਦਾ ਹੈ। ਪਰ ਅਸਲ ਵਿਚ ਹੁਣ ਵੀ ਛੱਤਾਂ ਤੇ ਬੈਠਕੇ ਲੋਕ ਜਾਂਦੇ ਹਨ। ਇਕ ਬੱਸ ਜਾਂਦੀ ਹੈ ਤਾਂ ਅੰਦਰ ਪੂਰੇ ਭਰ ਕੇ ਤੇ ਲੋਕ ਬਾਕੀ ਛੱਤਾਂ ਤੇ ਬੈਠੇ ਹੁੰਦੇ ਹਨ। ਫਿਰ ਜਦੋਂ ਦੂਜੀ ਬੱਸ ਪਿਛੋਂ ਜਾਂਦੀ ਹੈ ਤਾਂ ਉਸ ਵਿਚ ਸਵਾਰੀਆਂ ਛੱਤਾਂ ਤੇ ਬੈਠੀਆਂ ਹੁੰਦੀਆਂ ਹਨ। 1985-86 ਵਿਚ 30 ਕਰੋੜ ਰੁਪਏ ਦੇ ਕਰੀਬ ਦਾ ਪੈਸੈਂਜਰ ਟੈਕਸ ਲਗਿਆ ਹੈ ਪਰ ਫਿਰ ਵੀ ਘਾਟਾ ਹੀ ਵਿਖਾਇਆ ਗਿਆ ਹੈ। ਮੈਂ ਕਹਿੰਦੀ ਹਾਂ ਕਿ ਇਸ ਘਾਟੇ ਨੂੰ ਦੂਰ ਕਰਨ ਵਾਸਤੇ ਜਿਵੇਂ ਸੈਂਟਰ ਦੇ ਵਿੱਤ ਮੰਤਰੀ ਨੇ ਟੈਕਸ ਦੀ ਚੋਰੀ ਰੋਕ ਕੇ ਘਾਟੇ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ ਜੇ ਇਸੇ ਤਰ੍ਹਾਂ ਅਸੀਂ ਵੀ ਟੈਕਸਾਂ ਦੀ ਚੋਰੀ ਨੂੰ ਰੋਕੀਏ ਤਾਂ ਇਹ ਜਿਹੜਾ ਘਾਟਾ 245 ਕਰੋੜ, 45 ਕਰੋੜ ਔਰ 39 ਕਰੋੜ ਦੀਆਂ ਖਬਰਾਂ ਆ ਰਹੀਆਂ ਹਨ ਇਹ ਘਾਟਾ ਨਹੀਂ ਰਹੇਗਾ। ਲੋਕਾਂ ਨੇ ਸੁਖ ਦਾ ਸਾਹ ਲਿਆ ਸੀ ਕਿ 2-3 ਸਾਲ ਬਾਅਦ ਬਜਟ ਆਪਣੀ ਸਰਕਾਰ ਨੇ ਪੇਸ਼ ਕੀਤਾ ਹੈ ਪਰ ਉਹ ਇਸ ਨੂੰ ਵੇਖ ਕੇ ਬਹੁਤ ਨਿਰਾਸ਼ ਹੋਏ ਹਨ। ਚੇਅਰਮੈਨ ਸਾਹਿਬ, ਇਕ ਗੱਲ ਮੈਂ ਬੜੀ ਝਿਜਕ ਨਾਲ ਕਹਿੰਦੀ ਹਾਂ ਕਿ ਕਿਤੇ ਇਹ ਤਾਂ ਨਹੀਂ ਕਿ ਇਨ੍ਹਾਂ ਟੈਕਸ ਚੋਰੀ ਦੇ ਵਿਚ ਇਨ੍ਹਾਂ ਦਾ ਆਪਣਾ ਹੱਥ ਹੋਵੇ (ਵਿਘਨ) ਜੋ ਇਹ ਚੋਰੀਆਂ ਰੋਕ ਨਹੀਂ ਸਕਦੇ। ਇਸ ਨਾਲ ਜਿਹੜਾ ਘਾਟਾ ਸੀ ਉਹ ਵੀ ਪੂਰਾ ਹੋ ਸਕਦਾ ਸੀ (ਵਿਘਨ) ਇਸੇ ਕਰਕੇ ਮੈਂ ਝਿਜਕ ਨਾਲ ਕਿਹਾ ਹੈ। ਬਾਕੀ ਮੈਂ ਬੇਨਤੀ ਕਰਦੀ ਹਾਂ ਕਿ ਇਹ ਜਿਹੜਾ ਘਾਟਾ ਵਿਖਾਇਆ ਹੈ ਅਤੇ ਇਸ ਕਾਰਣ ਜਿਹੜਾ ਬੱਸਾਂ ਦੇ ਕਰਾਏ ਵਿਚ ਵਧਾ ਕੀਤਾ ਹੈ ਇਹ ਜ਼ਰੂਰ ਵਾਪਸ ਲੈ ਲੈਣਾ ਚਾਹੀਦਾ ਹੈ। ਅੱਜ ਵੀ ਅਖਬਾਰਾਂ ਵਿਚ ਆਇਆ ਹੈ ਕਿ ਬਾਦਲ ਸਾਹਿਬ ਆਪਣੇ

[ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ]

40 ਆਦਮੀਆਂ ਨਾਲ ਇਸ ਕਰਾਏ ਵਿਚ ਵਾਧਾ ਰੋਕਣ ਲਈ ਬਰਨਾਲਾ ਸਾਹਿਬ ਨੂੰ ਮਿਲੇ ਹਨ। ਮੇਰੀ ਬੇਨਤੀ ਹੈ ਕਿ ਇਹ ਚੰਗੀ ਗੱਲ ਹੈ ਇਸ ਨੂੰ ਜ਼ਰੂਰ ਵਾਪਸ ਲੈ ਲੈਣਾ ਚਾਹੀਦਾ ਹੈ। ਇਸ ਦੇ ਨਾਲ ਹੀ ਪੈਟਰੋਲ ਅਤੇ ਡੀਜ਼ਲ ਤੇ ਵੀ ਜਿਹੜੀ ਡਿਊਟੀ ਲਾਈ ਹੈ ਉਹ ਵੀ ਵਾਪਸ ਲੈਣੀ ਚਾਹੀਦੀ ਹੈ। ਇਨ੍ਹਾਂ ਦੇ ਪਾਰਟੀ ਮੈਂਬਰਾਂ ਨੇ ਤਾਂ ਆਪ ਹੀ ਪਾਰਲੀਮੈਂਟ ਵਿਚ ਇਸ ਦਾ ਵਿਰੋਧ ਕੀਤਾ ਹੈ। ਫਿਰ ਇਨ੍ਹਾਂ ਨੇ ਆਪ ਇਹ ਡਿਊਟੀ ਕਿਉਂ ਲਾਈ ਹੈ। ਇਹ ਗੱਲ ਠੀਕ ਨਹੀਂ ਲਗਦੀ।

ਬਾਕੀ, ਚੇਅਰਮੈਨ ਸਾਹਿਬ, ਬਹੁਤ ਅੱਛਾ ਸਰਕਾਰ ਨੇ ਕੀਤਾ ਹੈ ਲਾ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਕਿ ਸ਼ਰਾਬ ਦੇ ਠੇਕਿਆਂ, ਧਰਮ ਅਸਥਾਨਾਂ ਅਤੇ ਬੈਂਕਾਂ ਤੇ ਪੁਲਸ ਨੂੰ ਲਾ ਦਿੱਤਾ ਹੈ। ਮੈਨੂੰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀ ਪੁਲਿਸ ਸਾਡੀ ਰਖਿਆ ਵਾਸਤੇ ਲੜਦੀ ਸੀ ਅੱਜ ਉਹ ਪੁਲਿਸ ਆਪਣੇ ਹਥਿਆਰ ਦੇਣ ਨੂੰ ਤਿਆਰ ਹੋ ਜਾਂਦੀ ਹੈ ਜੇ ਕੋਈ ਉਨ੍ਹਾਂ ਦੇ ਸਾਹਮਣੇ ਅਤਿਵਾਦੀ ਆ ਜਾਵੇ। । ਸਰਦਾਰ ਸ਼ਸ਼ਪਾਲ ਸਿੰਘ ਬਹੁਤ ਸੀਨੀਅਰ ਮੈਂਬਰ ਹਨ ਅਤੇ ਮਨਿਸਟਰ ਵੀ ਹਨ ਉਨ੍ਹਾਂ ਦੇ ਗਨਮੈਨ ਤੋਂ ਹਥਿਆਰ ਲੈ ਕੇ ਚਲੇ ਜਾਣ ਔਰ ਉਹ ਕੁਝ ਨਾ ਕਰ ਸਕਣ ਤਾਂ ਇਹ ਬਹੁਤ ਹੀ ਸ਼ਰਮ ਦੀ ਗੱਲ ਹੈ। ਜੇ ਇਹ ਕੁਝ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਸਾਰੀ ਆਪੋਜ਼ੀਸ਼ਨ ਪਾਰਟੀਆਂ ਦੀ ਮੀਟਿੰਗ ਬੁਲਾਕੇ ਸਲਾਹ ਕਰਕੇ ਕੋਈ ਨਾ ਕੋਈ ਇਸ ਦਾ ਹੱਲ ਕਢਣਾ ਚਾਹੀਦਾ ਹੈ ਤਾਕਿ ਪੰਜਾਬ ਵਿਚ ਲਾ ਐਂਡ ਆਰਡਰ ਠੀਕ ਹੋਵੇ ਔਰ ਕਤਲੇਆਮ ਬੰਦ ਹੋਵੇ। ਮੇਰੇ ਤੋਂ ਪਹਿਲਾਂ ਜੋ ਬੀਬੀ ਜੀ ਬੋਲ ਰਹੀਆਂ ਸਨ ਤਾਂ ਮੈਂ ਸੁਣ ਰਹੀ ਸੀ। ਇਹ ਠੀਕ ਹੈ ਕਿ ਵਿਧਵਾਵਾਂ ਦਾ ਹਾਲ ਕੋਈ ਨਹੀਂ ਜਾਣ ਸਕਦਾ ਜਿਨ੍ਹਾਂ ਦੇ ਬੱਚੇ ਗੁਜ਼ਰੇ ਹਨ ਉਨ੍ਹਾਂ ਦਾ ਹਾਲ ਕੌਣ ਜਾਣ ਸਕਦਾ ਹੈ ਫਿਰ ਪਤਾ ਨਹੀਂ ਕਿੰਨੀਆਂ ਵਿਧਵਾਵਾਂ ਹੋ ਗਈਆਂ ਔਰ ਕਿੰਨੀਆਂ ਦੇ ਬੱਚੇ ਚਲੇ ਗਏ । ਇਹ ਬਹੁਤ ਹੀ ਗੰਭੀਰ ਗੱਲ ਹੈ। ਇਸ ਸਬੰਧ ਵਿਚ ਮੈਂ 18 ਅਕਤੂਬਰ, 1985 ਨੂੰ ਵੀ ਕਿਹਾ ਸੀ ਕਿ ਅਸੀਂ ਇਸ ਸਦਨ ਵਿਚ ਚਾਹੇ ਅਕਾਲੀ ਬੈਠੇ ਹਾਂ, ਚਾਹੇ ਕਾਂਗਰਸੀ ਬੇਠੇ ਹਾਂ, ਚਾਹੇ ਬੀ. ਜੇ. ਪੀ. ਦੇ ਬੈਠੇ ਹਾਂ, ਚਾਹੇ ਕਮਿਉਨਿਸਟ ਬੈਠੇ ਹਾਂ ਔਰ ਚਾਹੇ ਇੰਡੀਪੈਂਡੈਂਟ ਬੈਠੇ ਹਾਂ, ਅਸੀਂ ਇਸ ਪਾਰਟੀਬਾਜ਼ੀ ਨੂੰ ਭੁਲ ਕੇ ਇਸ ਪਵਿੱਤਰ ਸਦਨ ਵਿਚ ਬੈਠ ਕੇ ਅਜਿਹੀਆਂ ਗੱਲਾਂ ਨਾ ਕਰੀਏ ਜਿਸ ਨਾਲ ਉਨ੍ਹਾਂ ਲੋਕਾਂ ਦੀ ਜਿਨ੍ਹਾਂ ਤੋਂ ਅਸੀਂ ਵੋਟਾਂ ਲੈ ਕੇ ਆਏ ਹਾਂ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਸੱਟ ਵਜੇ। ਅਸੀਂ ਉਨ੍ਹਾਂ ਦੇ ਭਲੇ ਲਈ ਇਥੇ ਬੈਠੇ ਹਾਂ। ਅਸੀਂ ਪੰਜਾਬ ਦੇ ਲੋਕਾਂ ਦੀ ਬਿਹਤਰੀ ਸੋਚਣੀ ਹੈ। ਇਸ ਕਰਕੇ, ਚੇਅਰਮੈਨ ਸਾਹਿਬ, ਇਨ੍ਹਾਂ ਬੈਂਚਾਂ ਤੇ ਬੈਠਣ ਵਾਲੇ (ਟਰੈਜ਼ਰੀ ਬੈਂਚਾਂ ਵਲ ਇਸ਼ਾਰਾ) ਨੂੰ ਮੈਂ ਨਮਰ ਨਿਵੇਦਨ ਕਰਾਂਗੀ ਕਿ ਪੰਜਾਬ ਦੇ ਹਾਲਾਤ ਕਾਬੂ ਤੋਂ ਬਾਹਰ ਹੋ ਰਹੇ ਹਨ ਇਸ ਕਰਕੇ ਪੁਲਿਸ ਨੂੰ ਕੈਂਪ ਲਾਕੇ ਗੁਰੂ ਗੋਬਿੰਦ ਸਿੰਘ ਦੇ ਇਤਿਹਾਸ ਵਿਚੋਂ ਉਤਸ਼ਾਹ ਦੇਣਾ ਚਾਹੀਦਾ ਹੈ ਜਿਨ੍ਹਾਂ ਨੇ ਆਪਣੇ ਚਾਰ ਬਚਿਆਂ ਦੀਆਂ ਕੁਰਬਾਨੀਆਂ ਲੋਕਾਂ ਦੇ ਭਲੇ ਵਾਸਤੇ ਦੇ ਦਿੱਤੀਆਂ। ਉਨ੍ਹਾਂ ਨੇ ਆਪਣੇ ਬੱਚੇ ਕਿਸ ਵਾਸਤੇ ਵਾਰ ਦਿੱਤੇ ? ਇਹੋ ਜਿਹੀ ਟਰੇਨਿੰਗ ਪੁਲਿਸ ਨੂੰ ਦੇਣੀ ਚਾਹੀਦੀ ਹੈ ਜਿਸ ਨਾਲ ਉਨ੍ਹਾਂ ਵਿਚ ਉਤਸ਼ਾਹ ਵਧੇ, ਉਹ ਐਕਸਟਰੀਮਿਸਟਸ ਨੂੰ ਆਪਣੇ ਹਥਿਆਰ ਨਾ ਦੇਣ ਬਲਕਿ ਉਨ੍ਹਾਂ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ। ਜਿਹੜੇ ਕਤਲ ਹੁੰਦੇ ਹਨ ਉਨ੍ਹਾਂ ਨਾਲ ਸਾਨੂੰ ਬੜਾ ਦੁੱਖ ਹੁੰਦਾ ਹੈ। ਸਾਨੂੰ ਇਸ ਪਵਿੱਤਰ ਸਦਨ ਵਿਚ ਬੈਠ ਕੇ ਸਿਰਫ ਆਪਣਾ ਟੀ. ਏ./ਡੀ. ਏ. ਜਾਂ ਤਨਖਾਹ ਹੀ ਨਹੀਂ ਬਣਾਉਣੀ ਚਾਹੀਦੀ ਬਲਿਕ ਜਿਨ੍ਹਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ ਉਹ ਸਾਡੇ ਤੇ ਆਸਾਂ ਲਾਈ ਬੈਠੇ ਹਨ, ਉਨ੍ਹਾਂ ਦੇ ਭਲੇ ਵਾਸਤੇ, ਉਨ੍ਹਾਂ ਨੂੰ ਗੋਲੀ ਦਾ ਸ਼ਿਕਾਰ ਨਾ ਹੋਣ ਦੇਣ ਵਾਸਤੇ ਕੋਈ ਸੋਚ ਕਰਨੀ ਚਾਹੀਦੀ ਹੈ। ਮੈਂ ਬਰਨਾਲਾ ਜੀ ਨੂੰ ਬੇਨਤੀ ਕਰਾਂਗੀ ਕਿ ਉਹ ਜਲਦੀ ਹੀ ਕੋਈ ਮੀਟਿੰਗ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਬੁਲਾਉਣ ਜਿਸ ਵਿਚ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਕੁਝ ਨਾ ਕੁਝ ਸੋਚ

ਸਕੀਏ। ਧਰਮ ਅਸਥਾਨਾਂ ਨੂੰ ਪੁਲਿਸ ਤੋਂ ਮੁਕਤ ਕਰੀਏ। ਚੇਅਰਮੈਨ ਸਾਹਿਬ, ਗੁਰੂ ਗੋਬਿੰਦ ਸਿੰਘ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਪੰਜਾਬ ਵਿਚ ਅਜਿਹੇ ਹਾਲਾਤ ਨਾ ਹੋਣ ਦਿੱਤੇ ਜਿਹੜੇ ਅੱਜ ਹੋ ਗਏ ਹਨ। ਜਿਸ ਵੇਲੇ ਉਨ੍ਹਾਂ ਦੇ ਵੇਲੇ ਅਜਿਹੇ ਹਾਲਾਤ ਹੋਣ ਲੱਗੇ ਔਰ ਲੜਾਈ ਲੱਗੀ ਸੀ ਤਾਂ ਸਿੱਖਾਂ ਨੇ ਤੰਗ ਆਕੇ ਗੁਰੂ ਗੋਬਿੰਦ ਸਿੰਘ ਨੂੰ ਬੇਦਾਵਾ ਲਿਖ ਕੇ ਭੇਜਿਆ ਸੀ ਤਾਂ ਉਸ ਵੇਲੇ ਮਾਈ ਭਾਗੋ ਨੇ ਉਨ੍ਹਾਂ ਨੂੰ ਉਸ ਵੇਲੇ ਇਹ ਕਿਹਾ ਸੀ ਕਿ ਲਓ ਤੁਸੀਂ ਇਹ ਚੂੜੀਆਂ ਪਾ ਲਓ ਅਤੇ ਮੈਨੂੰ ਜੰਗ ਵਿਚ ਭੇਜ ਦਿਓ। (ਵਿਘਨ) (ਸ਼ੋਰ).

**ਸਰਦਾਰਨੀ ਜਗਦੀਸ਼ ਕੌਰ ਵੈਦ** : ਬੀਬੀ ਜੀ ਇਹ ਇਥੇ ਗਲ ਕਰ ਰਹੀ ਹੈ ਠੀਕ ਹੈ, ਮੈਂ ਵੀ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਸ ਵੇਲੇ ਇੰਨੇ ਬੱਚੇ ਬੱਚੇ ਨੇਜ਼ੇ ਉਪਰ ਟੰਗ ਕੇ ਅਤੇ ਅੱਗਾਂ ਵਿਚ ਪਾਕੇ ਕੁਰਬਾਨ ਕੀਤੇ ਜਾ ਰਹੇ ਸਨ ਉਹ ਅਜੇ ਤਾਈਂ ਮਿਸਾਲ ਕਾਇਮ ਹੈ। ਉਸ ਵੇਲੇ ਇਨ੍ਹਾਂ ਨੇ ਮੁਕਾਬਲਾ ਕਿਉਂ ਨਹੀਂ ਕੀਤਾ। ਇਹ ਕਿਉਂ ਬੈਠੇ ਰਹੇ। (ਵਿਘਨ) ਦਿੱਲੀ ਅੰਦਰ ਅੱਜ ਸਾਡੇ ਹਜ਼ਾਰਾਂ ਹੀ ਬੱਚੇ ਮਾਰੇ ਗਏ ਹਨ। ਇਸ ਦੀ ਮਿਸਾਲ ਨਹੀਂ ਮਿਲ ਸਕਦੀ।

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ**: ਚੇਅਰਮੈਨ ਸਾਹਿਬ, ਅਸੀਂ ਸਾਰੇ ਇਸ ਸਦਨ ਵਿਚ ਇਕੋ ਹਾਂ। ਅਸੀਂ ਇਥੇ ਸਾਰੇ ਭੈਣ, ਭਰਾ ਹਾਂ ਅਤੇ ਸਾਡੇ ਵੀ ਭੈਣਾਂ ਹਨ, ਭਰਾ ਹਨ ਅਤੇ ਮਾਂ ਬਾਪ ਹਨ। ਇਸ ਸਦਨ ਵਿਚ ਕਿਸੇ ਦੂਜੇ ਨੂੰ ਲੈ ਕੇ ਨਹੀਂ ਆਉਣਾ ਚਾਹੀਦਾ ਅਤੇ ਨਾ ਹੀ ਇਸ ਤਰ੍ਹਾਂ ਗੱਲ ਮਨ ਵਿਚ ਰੱਖਣੀ ਚਾਹੀਦੀ ਹੈ। ਅਸੀਂ ਸਾਰੇ ਗੁਰੂ ਗੋਬਿੰਦ ਸਿੰਘ ਦੇ ਬੱਚੇ ਹਾਂ ਅਤੇ ਉਨ੍ਹਾਂ ਦੇ ਆਦਰਸ਼ਾਂ ਅਤੇ ਚਿੰਨ੍ਹਾਂ ਤੇ ਚਲਣਾ ਚਾਹੀਦਾ ਹੈ। ਡਾਕਟਰ ਕੇਵਲ ਕ੍ਰਿਸ਼ਨ ਜੀ ਜਦ ਹਰ ਰੋਜ਼ ਲਾਅ ਐਂਡ ਆਰਡਰ ਦੀ ਹਾਲਤ ਵੇਖਦੇ ਹਨ ਤਾਂ ਦੁਖੀ ਹੋ ਜਾਂਦੇ ਹਨ ਅਤੇ ਇਹ ਪੁਜੀਸ਼ਨ ਦਿਨੋਂ ਦਿਨ ਵਿਗੜਦੀ ਜਾ ਰਹੀ ਹੈ। ਮੇਰੀ ਹਾਊਸ ਦੇ ਵਿਚ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਸਾਨੂੰ ਸਾਰਿਆਂ ਨੂੰ ਹਾਊਸ ਦਾ ਕੀਮਤੀ ਟਾਈਮ ਫਾਲਤੂ ਦੀਆਂ ਗੱਲਾਂ ਦੇ ਵਿਚ ਜ਼ਾਇਆ ਨਹੀਂ ਕਰਨਾ ਚਾਹੀਦਾ ਕਿਉਂਕਿ ਪੰਜਾਬ ਦੀ ਜਨਤਾ ਸਾਡੇ ਵੱਲ ਮੂੰਹ ਕਰਕੇ ਵੇਖ ਰਹੀ ਹੈ ਕਿ ਇਹ ਸਦਨ ਦੇ ਵਿਚ ਕੀ ਕਰਕੇ ਆ ਰਹੇ ਹਨ ਅਤੇ ਕੀ ਪਾਸ ਕੀਤਾ ਹੈ। ਲਾਅ ਐਂਡ ਆਰਡਰ ਦੀ ਵਿਗੜੀ ਹੋਈ ਹਾਲਤ ਤੋਂ ਸਾਡਾ ਸਾਰਿਆਂ ਦਾ ਮਨ ਦੁਖੀ ਹੈ ਅਤੇ ਕਤਲ ਹਰ ਰੋਜ਼ ਹੁੰਦੇ ਹਨ ਅਤੇ ਸਰੀਰ ਦੇ ਵਿਚ, ਦਿਲੋਂ ਦਿਮਾਗ ਦੇ ਵਿਚ ਸਾਨੂੰ ਇਕ ਤਰ੍ਹਾਂ ਦੀ ਚੋਟ ਲਗਦੀ ਹੈ। ਅਸੀਂ ਚਾਹੁੰਦੇ ਹਾਂ ਕਿ ਸਾਡਾ ਪੰਜਾਬ ਜਿਹੜਾ ਹਿੰਦੁਸਤਾਨ ਦਾ ਨੰਬਰ ਇਕ ਸੂਬਾ ਸੀ ਅਤੇ ਆਤੰਕਵਾਦ ਦੇ ਕਾਰਣ ਪਿਛੜ ਗਿਆ ਹੈ ਇਸਨੂੰ ਫਿਰ ਖੁਸ਼ਹਾਲ ਕਰਨ ਲਈ ਸਾਨੂੰ ਸਾਰਿਆਂ ਨੂੰ ਫਿਰ ਯਤਨ ਕਰਨੇ ਚਾਹੀਦੇ ਹਨ। ਹੁਣ ਸਾਡੇ 24 ਘੰਟਿਆਂ ਦੇ ਵਿਚੋਂ 12 ਘੰਟੇ ਦਿਨ ਦੇ ਰਹਿ ਗਏ ਹਨ ਕਿਉਂਕਿ ਦਿਨ ਦਾ ਸੂਰਜ ਚੜ੍ਹਨ ਤੇ ਘਰੋਂ ਬਾਹਰ ਨਿਕਲਦੇ ਹਾਂ ਅਤੇ ਦਿਨ ਛੁਪਣ ਤੇ ਘਰ ਆ ਜਾਂਦੇ ਹਾਂ ਅਤੇ ਇਸ ਦਾ ਅਸਰ ਸਾਡੀ ਆਰਥਿਕ ਦਸ਼ਾ ਉਤੇ ਪੈ ਰਿਹਾ ਹੈ। ਮੈਂ ਆਪਣਾ ਐਕਸਪੀਰੀਐਂਸ ਦੱਸਦੀ ਹਾਂ ਕਿ ਮੈਨੂੰ ਗੁਰਦਾਸਪੁਰ ਤੋਂ ਚੰਡੀਗੜ੍ਹ ਆਉਣ ਲਈ 7 ਘੰਟੇ ਲਗਦੇ ਹਨ ਅਤੇ 7 ਘੰਟੇ ਜਾਣ ਵਾਸਤੇ ਚਾਹੀਦੇ ਹਨ ਅਤੇ ਸਾਰਾ ਹੀ ਦਿਨ ਖਰਾਬ ਹੋ ਜਾਂਦਾ ਹੈ ਜਿਸ ਕਰਕੇ ਸਾਡੀ ਆਰਥਿਕ ਦਸ਼ਾ ਖਰਾਬ ਹੁੰਦੀ ਜਾ ਰਹੀ ਹੈ ਅਤੇ ਤਬਾਹ ਹੁੰਦੇ ਜਾ ਰਹੇ ਹਾਂ। ਆਤੰਕਵਾਦ ਅਤੇ ਵੱਖਵਾਦ ਦੇ ਕਾਰਣ ਪੰਜਾਬ ਦੀ ਹਾਲਤ ਖਰਾਬ ਹੁੰਦੀ ਜਾ ਰਹੀ ਹੈ ਅਤੇ ਇਸ ਬਾਰੇ ਸਾਨੂੰ ਸਾਰਿਆਂ ਨੂੰ ਮਿਲ ਕੇ ਸੋਚਣਾ ਚਾਹੀਦਾ ਹੈ ਤਾਕਿ ਅਸੀਂ ਆਪਣੇ ਪੰਜਾਬ ਨੂੰ ਫਿਰ ਇਕ ਨੰਬਰ ਦਾ ਸੂਬਾ ਹਿੰਦੁਸਤਾਨ ਦਾ ਬਣਾ ਸਕੀਏ। ਮੇਰਾ ਹਲਕਾ ਗੁਰਦਾਸਪੁਰ ਜ਼ਿਲ੍ਹੇ ਦਾ ਹੈ ਅਤੇ ਛੋਟੇਪੁਰ ਸਾਹਿਬ ਦੇ ਨਾਲ ਦਾ ਹਲਕਾ ਹੈ। 24 ਦਸੰਬਰ ਵਾਲਾ ਦਿਨ ਗੁਰਦਾਸਪੁਰ ਜ਼ਿਲ੍ਹੇ ਦੇ ਲਈ ਇਕ ਕਾਲਾ ਦਿਨ ਆਇਆ ਸੀ।

[ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ]

ਇਹ ਗੱਲ ਸਾਰੇ ਜਾਣਦੇ ਹਨ ਕਿ ਚੀਫ਼ ਮਨਿਸਟਰ ਸਾਹਿਬ ਅਤੇ ਡਿਪਟੀ ਸਪੀਕਰ ਸਾਹਿਬ ਵੀ ਗਏ ਸਨ। ਉਸ ਦੇ ਵਿਚ ਨਾ ਕਿਸੇ ਦਾ ਕੋਈ ਕਸੂਰ ਸੀ ਅਤੇ ਨਾ ਕੋਈ ਹਿੰਦ ਅਤੇ ਨਾ ਕੋਈ ਸਿੱਖ ਦਾ ਝਗੜਾ ਸੀ ਅਤੇ ਨਾ ਹੀ ਹਿੰਦੂ ਸਿੱਖ ਦਾ ਸਵਾਲ ਸੀ। ਇਹ ਸਿਰਫ ਪੁਲਿਸ ਦੀ ਗਲਤੀ ਕਰਕੇ ਅਤੇ ਅਣਗਹਿਲੀ ਦੇ ਕਾਰਣ ਸਾਰਾ ਕੁਝ ਹੋਇਆ ਸੀ ਇਕ ਬੱਚਾ ਇਸ ਜਹਾਨ ਤੋਂ ਚਲਾ ਗਿਆ ਅਤੇ ਉਹ ਬੱਚਾ ਆਪਣੇ ਛੋਟੇ ਭੈਣ ਭਰਾ ਅਤੇ ਬੁਢੇ ਮਾਂ ਬਾਪ ਦੀ ਸੇਵਾ ਕਰਦਾ ਸੀ। ਇਕ ਬੱਚੇ ਦਾ ਹੱਥ ਕੱਟ ਗਿਆ ਉਹ ਬੱਚਾ 50-60 ਰੁਪਏ ਕਮਾ ਕੇ ਆਪਣੇ ਬਚਿਆਂ ਅਤੇ ਮਾਂ ਬਾਪ ਨੂੰ ਪਾਲਦਾ ਸੀ। ਉਹ ਵਿਚਾਰਾ ਨਕਾਰਾ ਹੋ ਗਿਆ ਹੈ ਅਤੇ ਕਦੇ ਉਹ ਮੇਰੇ ਕੋਲ ਰੋਟੀ ਦੇ ਵਾਸਤੇ ਆਉਂਦਾ ਹੈ ਅਤੇ ਕਦੇ ਉਹ ਡੀ. ਸੀ. ਕੋਲ ਰੋਟੀ ਦੇ ਵਾਸਤੇ ਜਾਂਦਾ ਹੈ। ਇਹੋ ਜਿਹੇ ਕੇਸਿਜ਼ ਦੇ ਲਈ ਸਪੈਸ਼ਲ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਤਾਕਿ ਇਨ੍ਹਾਂ ਲੋਕਾਂ ਨੂੰ ਗਰਾਂਟ ਮਿਲ ਸਕੇ ਅਤੇ ਆਪਣੀ ਰੋਟੀ ਰੋਜ਼ੀ ਦਾ ਗੁਜ਼ਾਰਾ ਕਰ ਸਕਣ। ਬਾਕੀ ਮੈਂ ਹੁਣ ਪਿੰਡਾਂ ਦੀ ਡਿਵੈਲਪਮੈਂਟ ਬਾਰੇ ਗੱਲ ਕਰਾਂਗੀ (ਘੰਟੀ) ਬਸ ਮੈਂ ਖਤਮ ਕਰਨ ਵਾਲੀ ਹਾਂ, ਸਾਨੂੰ ਇਥੇ ਹਾਊਸ ਦੇ ਵਿਚ ਬੈਠ ਕੇ ਦੇਸ਼ ਭਗਤਾਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਫਜ਼ੂਲ ਦੀਆਂ ਗੱਲਾਂ ਦੇ ਵਿਚ ਜ਼ਾਇਆ ਨਹੀਂ ਕਰਨੀਆਂ ਚਾਹੀਦੀਆਂ ਅਤੇ ਨਾ ਹੀ ਕੋਈ ਐਸਾ ਰੀਮਾਰਕਸ ਖਿਚਣਾ ਚਾਹੀਦਾ ਹੈ ਇਸ ਦੇ ਨਾਲ ਸਾਡੇ ਦਿਲ ਉਤੇ ਦਰਦ ਹੁੰਦਾ ਹੈ ਅਤੇ ਕੰਡੇ ਵਾਂਗ ਚੁਭਦਾ ਹੈ। ਸਾਨੂੰ ਹਾਊਸ ਦੇ ਵਿਚ ਐਸੇ ਕੋਈ ਲਫਜ਼ ਇਸਤੇਮਾਲ ਨਹੀਂ ਕਰਨੇ ਚਾਹੀਦੇ ਜਿਸ ਨਾਲ ਦੁਖ ਹੋਵੇ।

**ਕੈਪਟਨ ਕੰਵਲਜੀਤ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸਾਨੂੰ ਸਾਰਿਆਂ ਨੂੰ ਐਸਾ ਕੋਈ ਲਫਜ਼ ਇਸ ਹਾਊਸ ਦੇ ਵਿਚ ਨਹੀਂ ਕਹਿਣਾ ਚਾਹੀਦਾ ਜਿਸ ਦੇ ਨਾਲ ਉਹ ਲਫਜ਼ ਕਿਸੇ ਨੂੰ ਚੁਭੇ। ਮੈਂ ਆਪਣੀ ਪਾਰਟੀ ਵਲੋਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਸੀਂ ਕੋਈ ਐਸਾ ਲਫਜ਼ ਇਸਤੇਮਾਲ ਨਹੀਂ ਕਰਾਂਗੇ ਜਿਸ ਦੇ ਨਾਲ ਕਿਸੇ ਦੇ ਮਨ ਨੂੰ ਠੇਸ ਪਹੁੰਚਦੀ ਹੋਵੇ ਪਰ ਕੀ ਇਹ ਵੀ ਆਪਣੀ ਪਾਰਟੀ ਵਲੋਂ ਸਾਨੂੰ ਭਰੋਸਾ ਦੇਣ ਲਈ ਤਿਆਰ ਹਨ ਕਿ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਵੀ ਐਸਾ ਲਫਜ਼ ਇਸਤੇਮਾਲ ਨਹੀਂ ਕਰਨਗੇ। ਇਹ ਇਸ ਹਾਊਸ ਵਿਚ ਪੰਜਾਬ ਨੂੰ ਬੁਚੜਖਾਨਾ ਕਹਿੰਦੇ ਹਨ ਅਤੇ ਇਹ ਲਫਜ਼ ਪਾਰਲੀਮੈਂਟ ਦੇ ਸਪੀਕਰ ਨੇ ਇਸਤੇਮਾਲ ਕੀਤੇ ਹਨ। ਕੀ ਇਹ ਇਸ ਨੂੰ ਕੰਡੈਮ ਕਰਨ ਲਈ ਤਿਆਰ ਹਨ ?

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ**: ਚੇਅਰਮੈਨ ਸਾਹਿਬ, ਕੈਪਟਨ ਸਾਹਿਬ ਨੂੰ ਮੈਂ ਆਪਣੀ ਪਾਰਟੀ ਵਲੋਂ ਭਰੋਸਾ ਦੇ ਸਕਦੀ ਹਾਂ। ਇਹ ਬੁਚੜਖਾਨਾ ਸਾਰੇ ਪੰਜਾਬ ਦਾ ਸਾਂਝਾ ਹੈ ਅਤੇ ਜਦੋਂ ਪੰਜਾਬ ਦੇ ਵਿਚ ਕਤਲ ਹੁੰਦੇ ਹਨ ਤਾਂ ਹੀ ਬੁਚੜਖਾਨਾ ਕਿਹਾ ਗਿਆ ਸੀ ਪਰ ਇਹ ਸ਼ਬਦ ਇਸ ਹਾਊਸ ਦੀ ਕਾਰਵਾਈ ਵਿਚ ਨਹੀਂ ਆਇਆ।

**ਕੈਪਟਨ ਕੰਵਲਜੀਤ ਸਿੰਘ** : ਚੇਅਰਮੈਨ ਸਾਹਿਬ, ਕੀ ਇਹ ਇਸ ਨੂੰ ਕੰਡੈਮ ਕਰਨ ਲਈ ਤਿਆਰ ਹਨ ?

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ** : ਚੇਅਰਮੈਨ ਸਾਹਿਬ, ਮੈਂ ਇਸਨੂੰ ਕੰਡੈਮ ਕਰਦੀ ਹਾਂ। (ਥੰਪਿਗ) ਬਾਕੀ ਲਾਅ ਐਂਡ ਆਰਡਰ ਦੀ ਗਲ ਹੈ ਕਿ 7.5 ਲੱਖ ਰੁਪਿਆ ਆਤੰਕਵਾਦੀ ਲੁਟ ਕੇ ਲੈ ਗਏ ਹਨ ਅਤੇ ਪੁਲਿਸ ਬੈਠੀ ਰਹਿੰਦੀ ਹੈ। ਪੁਲਿਸ ਸ਼ਰਾਬ ਖਾਨੇ ਵਿਚ ਬੈਠੀ ਰਹਿੰਦੀ ਹੈ। ਇਹ ਠੀਕ ਹੈ ਕਿ ਸਰਕਾਰੀ ਐਕਸਾਈਜ਼ ਡਿਊਟੀ ਦੇ ਰਾਹੀਂ ਲੱਖਾਂ ਰੁਪਏ ਸਰਕਾਰ ਨੂੰ ਮਿਲਦੇ

ਹਨ। ਪੁਲਿਸ ਫੋਰਸ ਨੂੰ ਮਾਡਰਨ ਤਰੀਕੇ ਦੀ ਟਰੇਨਿੰਗ ਦੇਣੀ ਚਾਹੀਦੀ ਹੈ ਅਤੇ ਮੈਂ ਕਹਾਂਗੀ ਕਿ ਪੁਲਿਸ ਫੋਰਸ ਨੂੰ ਰੀ-ਆਰਗੇਨਾਈਜ਼ ਕਰਨ ਦੀ ਲੋੜ ਹੈ ਅਤੇ ਇਸ ਦਾ ਮੋਰਲ ਉਚਾ ਚੁਕਣ ਦੀ ਲੋੜ ਹੈ ਅਤੇ ਉਨ੍ਹਾਂ ਲੋਕਾਂ ਦੀ ਪੁਲਿਸ ਵਿਚ ਭਰਤੀ ਕਰਨੀ ਚਾਹੀਦੀ ਹੈ ਜਿਹੜੇ ਬਹਾਦਰ ਹੋਣ, ਉਹ ਨਹੀਂ ਭਰਤੀ ਕਰਨੇ ਚਾਹੀਦੇ ਜਿਹੜੇ ਰੋਟੀ ਰੋਜ਼ੀ ਵਾਸਤੇ ਭਰਤੀ ਹੁੰਦੇ ਹਨ ਅਤੇ ਜਿਹੜੇ ਪੰਜਾਬ ਦੇ ਲਾਅ ਐਂਡ ਆਰਡਰ ਨੂੰ ਕਾਇਮ ਰੱਖ ਸਕਣ। (ਘੰਟੀ) ਬਾਕੀ ਮੈਂ ਵਿਡੋਜ਼ ਦੇ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਵਿਡੋਜ਼ ਨੂੰ ਪੈਨਸ਼ਨਾਂ ਮਿਲਦੀਆਂ ਸਨ ਅਤੇ ਜਦੋਂ ਉਨ੍ਹਾਂ ਦਾ ਬੱਚਾ ਕੋਈ 18 ਸਾਲ ਦਾ ਹੋਵੇ ਤਾਂ ਸਰਕਾਰ ਉਨ੍ਹਾਂ ਵਿਡੋਜ਼ ਦੀ ਪੈਨਸ਼ਨ ਬੰਦ ਕਰ ਦਿੰਦੀ ਹੈ। ਇਹ ਪੈਨਸ਼ਨ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ। ਇਹ ਮੇਰੀ ਚੀਫ ਮਨਿਸਟਰ ਅਤੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਬੇਨਤੀ ਹੈ, ਕਿਉਂਕਿ ਉਹ ਪੈਨਸ਼ਨ ਦੇ ਸਿਰ ਉਤੇ ਆਪਣਾ ਗੁਜ਼ਾਰਾ ਕਰਦੀਆਂ ਹਨ ਅਤੇ ਬੱਚੇ ਸੇਵਾ ਕਰਦੇ ਨਹੀਂ ਹਨ। ਇਸ ਲਈ ਵਿਡੋਜ਼ ਦੀ ਪਿਛਲੀ ਡੇਟ ਤੋਂ ਇਹ ਪੈਨਸ਼ਨਾਂ ਲਾਗੂ ਕਰ ਦੇਣੀਆਂ ਚਾਹੀਦੀਆਂ ਹਨ। ਪੰਜਾਬ ਨੂੰ ਖੁਸ਼ਹਾਲ ਬਨਾਉਣ ਵਾਸਤੇ ਸਾਨੂੰ ਸਾਰਿਆਂ ਨੂੰ ਮਿਲਕੇ ਸੋਚ ਵਿਚਾਰ ਕਰਨੀ ਚਾਹੀਦੀ ਹੈ ਅਤੇ 18 ਅਕਤੂਬਰ ਨੂੰ ਮੈਂ ਇਥੇ ਕਿਹਾ ਸੀ ਕਿ ਸਾਨੂੰ ਪਿੰਡਾਂ ਦੇ ਵਿਚ ਹਾਰਮੋਨੀਅਸ ਡਿਵੈਲਪਮੈਂਟ ਕਰਨੀ ਚਾਹੀਦੀ ਹੈ ਅਤੇ ਪਿੰਡਾਂ ਦੇ ਵਿਚ ਕਿਸਾਨਾਂ ਨੂੰ ਪਾਰਟ ਟਾਈਮ ਕੰਮ ਦੇਣਾ ਚਾਹੀਦਾ ਹੈ ਅਤੇ ਪਿੰਡਾਂ ਦੀਆਂ ਬੀਬੀਆਂ ਨੂੰ ਸਿਖਲਾਈ ਸੈਂਟਰ ਖੋਲ੍ਹ ਕੇ ਟਰੇਨਿੰਗ ਦੇਣੀ ਚਾਹੀਦੀ ਹੈ ਤਾਕਿ ਉਹ ਰੋਟੀ ਰੋਜ਼ੀ ਕਮਾ ਸਕਣ। ਪਿੰਡਾਂ ਦੇ ਵਿਚ ਮਾਡਰਨ ਸਕੂਲ ਖੋਲ੍ਹਣੇ ਚਾਹੀਦੇ ਹਨ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਮੀਡੀਅਮ ਆਫ ਇੰਸਟਰਕਸ਼ਨ ਇੰਗਲਿਸ਼ ਨਹੀਂ ਬਲਿਕ ਹਿੰਦੀ ਜਾਂ ਪੰਜਾਬੀ ਹੋਵੇ ਅਤੇ ਇਨ੍ਹਾਂ ਸਕੂਲਾਂ ਦੇ ਵਿਚ ਨੇਕ ਨੀਤੀ ਅਤੇ ਇਮਾਨਦਾਰੀ ਦੀ ਸਿਖਲਾਈ ਦਿਤੀ ਜਾਵੇ ਅਤੇ ਜ਼ਿਆਦਾ ਪੜ੍ਹੇ ਲਿਖੇ ਟੀਚਰਜ਼ ਭੇਜਣੇ ਚਾਹੀਦੇ ਹਨ ਤਾਕਿ ਉਨ੍ਹਾਂ ਨੂੰ ਅੱਛੀ ਸਿੱਖਿਆ ਦੇ ਸਕਣ ਅਤੇ ਦੇਸ਼ ਭਗਤੀ ਦੀ ਭਾਵਨਾ ਨੂੰ ਪੈਦਾ ਕਰ ਸਕਣ। ਅਤੇ ਪੰਜਾਬ ਵਿਚ ਇਸ ਦੇਸ਼ ਦੀ ਇਨਟੇਗਰਿਟੀ ਅਤੇ ਯੂਨਿਟੀ ਨੂੰ ਕਾਇਮ ਰੱਖਣ ਵਿਚ ਮਦਦਗਾਰ ਸਾਬਿਤ ਹੋ ਸਕਣ ਅਤੇ ਜਿਹੜੀ ਗੌਰਮਿੰਟ ਸਰਵਿਸ ਵਿਚ ਸਿਫਾਰਸ਼ੀ ਭਰਤੀ ਕੀਤੀ ਜਾਂਦੀ ਹੈ ਇਹ ਬੰਦ ਹੋਣੀ ਚਾਹੀਦੀ ਹੈ ਕਿਉਂਕਿ ਬੱਚੇ ਪੜ੍ਹ ਲਿਖ ਕੇ ਉਨ੍ਹਾਂ ਨੂੰ ਇੰਟਰਵਿਊਜ਼ ਤੇ ਬੁਲਾਇਆ ਜਾਂਦਾ ਹੈ ਪਰ ਉਥੇ ਸਿਫਾਰਸ਼ੀ ਭਰਤੀ ਕੀਤੇ ਜਾਂਦੇ ਹਨ ਜਿਸ ਨਾਲ ਉਹ ਨੌਜਵਾਨ ਇਤਨੇ ਸਾਲਾਂ ਦੀ ਮਿਹਨਤ ਕਰਨ ਤੋਂ ਬਾਅਦ ਅਤੇ ਆਪਣੇ ਮਾਂ ਬਾਪ ਦੀ ਖੂਨ ਪਸੀਨੇ ਦੀ ਮਿਹਨਤ ਦੀ ਕਮਾਈ ਨਾਲ ਪੜ੍ਹਾਈ ਕਰਦੇ ਹਨ ਅਤੇ ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ ਹਨ ਅਤੇ ਨਾ ਹੀ ਉਨ੍ਹਾਂ ਦੀ ਕੋਈ ਚੋਣ ਨੰਬਰਾਂ ਤੇ ਕਰਦਾ ਹੈ। ਜਿਸ ਦੇ ਕਾਰਨ ਇਹ ਆਤੰਕਵਾਦ ਪੈਦਾ ਹੋਇਆ ਹੈ ਅਤੇ ਇਸ ਦੇ ਪੈਦਾ ਹੋਣ ਦਾ ਇਕ ਇਹ ਵੀ ਕਾਰਣ ਹੈ। ਜਿਸ ਕਰਕੇ ਉਹ ਆਪਣੇ ਇਸ ਨਿਰਾਸ਼ ਜ਼ਿੰਦਗੀ ਵਿਚ ਗਲਤ ਹਰਕਤਾਂ ਕਰਦੇ ਹਨ। ਉਨ੍ਹਾਂ ਦੇ ਨਾਲ ਸਾਨੂੰ ਜਸਟਿਸ ਕਰਨਾ ਚਾਹੀਦਾ ਹੈ ਅਤੇ ਇਹ ਸਾਰਾ ਠੀਕ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਸਾਰੇ ਰਲ ਮਿਲ ਕੇ ਇਸ ਦਾ ਹੱਲ ਕੱਢੀਏ। (ਸ੍ਰੀ ਪ੍ਰੇਮ ਗੁਪਤਾ ਵੱਲੋਂ ਵਿਘਨ) ਪਿੰਡਾਂ ਦੇ ਵਿਚ ਕਮਿਊਨਲ ਹਾਰਮਨੀ ਪੈਦਾ ਕਰਨ ਲਈ ਸਰਕਾਰ ਨੂੰ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਪਿੰਡਾਂ ਦੇ ਵਿਚ ਟੈਕਨੀਕਲ ਅਤੇ ਵਿਗਿਆਨਕ ਚੀਜ਼ਾਂ ਦੀ ਟਰੇਨਿੰਗ ਦੇਣੀ ਚਾਹੀਦੀ ਹੈ ਅਤੇ ਪੰਜਾਬ ਦੇ ਹਰ ਪਿੰਡ ਦੀ ਪੰਚਾਇਤ ਦੇ ਕੋਲ ਇਕ ਟੀ. ਵੀ. ਸੈਟ ਹੋਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਉਹ ਨਵੀਆਂ ਚੀਜ਼ਾਂ ਵੇਖ ਸਕਣ ਅਤੇ ਉਹ ਨਵੀਆਂ ਚੀਜ਼ਾਂ ਸੁਣ ਸਕਣ। ਜਿਹੜੇ ਪਬਲਿਕ ਰਿਲੇਸ਼ਨਜ਼ ਆਫੀਸਰਜ਼ ਹਨ, ਉਨ੍ਹਾਂ ਨੂੰ ਪਿੰਡਾਂ ਵਿਚ ਭੇਜਣਾ ਚਾਹੀਦਾ ਹੈ, ਉਨ੍ਹਾਂ ਨੂੰ ਪਿੰਡਾਂ ਵਿਚ ਜਾ ਕੇ ਐਕਟੀਵੇਟ ਕਰਨਾ ਚਾਹੀਦਾ ਹੈ। ਕੇਰਲਾ ਵਿਚ ਕੋਆਪਰੇਟਿਵ ਸਟੋਰ ਖੋਲ੍ਹੇ ਹਨ। ਪਿੰਡਾਂ ਦੀਆਂ ਔਰਤਾਂ ਕੋਲ ਕਾਫੀ ਹੁਨਰ ਹੁੰਦੇ ਹਨ। ਪਿੰਡਾਂ ਦੀਆਂ ਔਰਤਾਂ ਬਹੁਤ ਸਾਰੀਆਂ ਚੀਜ਼ਾਂ ਆਪਣੇ ਹੱਥ ਨਾਲ ਬਣਾ ਸਕਦੀਆਂ ਹਨ। ਸਰਕਾਰ ਨੂੰ ਉਨ੍ਹਾਂ ਪਿੰਡਾਂ ਵਿਚ ਸਬਸਿਡੀ ਦੇਣੀ ਚਾਹੀਦੀ ਹੈ।

[ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ]

ਉਹ ਪਿੰਡਾਂ ਦੀਆਂ ਔਰਤਾਂ ਜੋ ਚੀਜ਼ਾਂ ਬਨਾਉਣ, ਉਸ ਨੂੰ ਸਰਕਾਰ ਆਪ ਖਰੀਦ ਕਰਕੇ ਮਾਰਕਿਟ ਖੁਦ ਕਰੇ। ਜੇਕਰ, ਚੇਅਰਮੈਨ ਸਾਹਿਬ, ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਪਿੰਡਾਂ ਦੀਆਂ ਔਰਤਾਂ ਦੇ ਹੁਨਰ ਨੂੰ ਜੰਗ ਲਗ ਜਾਵੇਗਾ। (ਘੰਟੀ) ਆਮਦਨ ਨਾ ਹੋਣ ਕਰਕੇ ਉਹ ਮੈਂਟਲੀ ਅਪ-ਸੈਟ ਰਹਿਣਗੀਆਂ। ਜੇਕਰ ਉਨ੍ਹਾਂ ਪਿੰਡਾਂ ਵਿਚ ਗਰੀਬਾਂ ਨੂੰ ਅਗੇ ਲੈ ਕੇ ਜਾਣਾ ਹੈ ਤਾਂ ਸਰਕਾਰ ਉਨ੍ਹਾਂ ਭੈਣਾਂ ਨੂੰ ਰੁਜ਼ਗਾਰ ਦੇਵੇ ਅਤੇ ਹੋਰ ਸਬਸਿਡੀ ਦੀਆਂ ਸਹੂਲਤਾਂ ਦੇਵੇ। ਅਡਲਟ ਐਜੂਕੇਸ਼ਨ ਦਾ ਮਤਲਬ, ਚੇਅਰਮੈਨ ਸਾਹਿਬ, ਉਨ੍ਹਾਂ ਨੂੰ ੳ, ਅ ਸਿਖਾਉਣ ਦਾ ਨਹੀਂ ਹੈ। ਅਡਲਟ ਐਜੂਕੇਸ਼ਨ ਦਾ ਮਤਲਬ ਹੈ ਕਿ ਉਨ੍ਹਾਂ ਬਜ਼ੁਰਗਾਂ ਨੂੰ ਐਜੂਕੇਸ਼ਨ ਦੇ ਕੇ, ਸਿਖਿਆ ਦੇ ਕੇ ਕਿਸੇ ਤਰੀਕੇ ਨਾਲ ਉਨ੍ਹਾਂ ਨੂੰ ਆਤਮ ਨਿਰਭਰ ਕਰਨਾ ਹੈ। ਉਨ੍ਹਾਂ ਨੂੰ ਦਸਨਾ ਹੈ ਕਿ ਪਿਛੋਕੜ ਕੀ ਹੈ ਔਰ ਸਾਡਾ ਦੇਸ਼ ਕੀ ਹੈ।

**ਸ੍ਰੀ ਸਭਾਪਤੀ :** ਵਾਈਂਡ ਅਪ ਕਰੋ ਜੀ।

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ :** ਚੇਅਰਮੈਨ ਸਾਹਿਬ, ਹਰ ਚੀਜ਼ ਦੀ ਇਕੂਅਲ ਡਿਸਟ੍ਰੀ-ਬਿਊਸ਼ਨ ਹੋਣੀ ਚਾਹੀਦੀ ਹੈ। ਬ੍ਰਹਮਾ ਨੇ ਜਦੋਂ, ਚੇਅਰਮੈਨ ਸਾਹਿਬ, ਸਰਿਸ਼ਟੀ ਚਲਾਈ ਸੀ ਤਾਂ ਉਸ ਵੇਲੇ ਵਿਸ਼ਨੂ ਅਤੇ ਮਹੇਸ਼ ਅਤੇ ਹੋਰ ਆਗੂਆਂ ਕੋਲੋਂ ਸਲਾਹ ਲਈ ਅਤੇ ਫਿਰ ਕਨਕਲੂਜ਼ਨ ਤੇ ਪਹੁੰਚੇ ਔਰ ਬ੍ਰਹਮਾ ਜੀ ਨੇ ਸਭ ਕੁਝ ਬੀਬੀਆਂ ਦੇ ਹਵਾਲੇ ਕਰ ਦਿਤਾ। ਜੇਕਰ ਬੀਬੀਆਂ ਕੋਲ ਸ਼ਕਤੀਆਂ ਰਹਿਣਗੀਆਂ ਤਾਂ ਉਹ ਸ਼ਕਤੀ ਦੀ ਉਚਿਤ ਵਰਤੋਂ ਕਰਨਗੀਆਂ। ਸ਼ਕਤੀ ਦੀ ਵਰਤੋਂ ਬਿਲਕੁਲ ਯੋਗ ਹੋਵੇਗੀ ਔਰ ਬੀਬੀਆਂ ਅੱਛਾ ਕੰਮ ਕਰਨਗੀਆਂ। ਜਿਸ ਤਰ੍ਹਾਂ, ਚੇਅਰਮੈਨ ਸਾਹਿਬ, ਪੰਜਾਬ ਅੰਦਰ ਮਨਿਸਟਰ ਸ਼ਿਕਾਰ ਹੋਏ ਔਰ ਹਿੰਦੁਸਤਾਨ ਅੰਦਰ ਵੀ ਕਿਤੇ ਨਾ ਕਿਤੇ ਸ਼ਿਕਾਰ ਹੋ ਜਾਂਦੇ ਹਨ। ਇਹ ਸ਼ਕਤੀ ਦੀ ਦੁਰਉਪਯੋਗ ਨਾ ਹੋਵੇ ਤਾਂ ਇਹ ਸ਼ਕਤੀ ਦੁਰਗਾਮਾਤਾ ਜੀ ਨੂੰ ਦਿਤੀ। ਵਿਦਿਆ ਦਾ ਭੰਡਾਰ ਸਰਸਵਤੀ ਜੀ ਨੂੰ ਦਿਤਾ। ਇਹ ਸਭ ਕੁਝ ਨਾਰੀ ਨੂੰ ਹੀ ਦਿਤਾ ਗਿਆ। ਇਹ ਇਸ ਲਈ ਦਿਤਾ ਗਿਆ ਤਾਂ ਕਿ ਉਸ ਨਾਲ ਕੋਈ ਧੋਖਾ ਨਾ ਕਰ ਸਕੇ। ਉਸਤੋਂ ਬਾਅਦ ਧਨ ਦਾ ਸਮਾਂ ਆ ਗਿਆ। ਇਹ ਚੀਜ਼ ਲਕਸ਼ਮੀ ਨੂੰ ਦਿਤੀ ਗਈ। ਚੇਅਰਮੈਨ ਸਾਹਿਬ, ਇਹ ਨਾਰੀ ਕੋਮਲ ਹੁੰਦੀ ਹੈ। ਉਹ ਕਿਸੇ ਨਾਲ ਮਾੜਾ ਸਲੂਕ ਨਹੀਂ ਕਰਦੀ। ਨਾਰੀ ਬਿਲਕੁਲ ਸਹੀ ਕੰਮ ਕਰਦੀ ਹੈ। ਪ੍ਰਾਚੀਨ ਇਤਿਹਾਸ ਵਿਚ ਵੀ ਸਾਨੂੰ ਮਿਸਾਲਾਂ ਮਿਲਦੀਆਂ ਹਨ। ਚੇਅਰਮੈਨ ਸਾਹਿਬ, ਸਾਡੇ ਦੁਖ ਸੁਖ ਵਿਚ ਮਹਿਲਾ ਹੀ ਸਾਥੀ ਹੁੰਦੀ ਹੈ। ਸੀਤਾ ਮਾਤਾ ਜੀ ਅਗਨੀ ਦੀ ਪਰੀਖਸ਼ਾ ਵਿਚੋਂ ਕਾਮਯਾਬ ਹੋਏ ਔਰ ਦਰੋਪਦੀ ਮਾਤਾ ਜੀ ਵੀ ਆਪਣੀ ਪਰੀਖਸ਼ਾ ਵਿਚੋਂ ਕਾਮਯਾਬ ਹੋਏ। ਰਾਣੀ ਝਾਂਸੀ ਜੀ ਨੇ ਹਿੰਦੁਸਤਾਨ ਦੀ ਜੰਗ ਵਿਚ ਪੂਰਾ ਹਿੱਸਾ ਪਾਇਆ ਸੀ। ਚੇਅਰਮੈਨ ਸਾਹਿਬ, ਮਾਈ ਭਾਗੋ ਜੀ ਨੇ ਜਿਹੜੇ ਯੁੱਧ ਵਿਚ ਯੋਧੇ ਗੁਰੂ ਜੀ ਨੂੰ ਛੱਡ ਗਏ ਸਨ, ਉਨ੍ਹਾਂ ਨੂੰ ਸਿਖਿਆ ਦੇ ਕੇ ਲੜਨ ਲਈ ਮਜ਼ਬੂਰ ਕੀਤਾ। ਬੇਬੇ ਨਾਨਕੀ ਜੀ ਵੀ ਬੜੇ ਅਗਾਂਹ ਵਧੂ ਸਨ, ਗੁਰੂ ਨਾਨਕ ਜੀ ਬੇਬੇ ਨਾਨਕੀ ਦੇ ਸਦਕੇ ਹੀ ਮਹਾਨ ਸਨ। ਪੰਜਾਬ ਅੱਜ ਇਸ ਕਰਕੇ ਹੀ ਜਿਉਂਦਾ ਹੈ। ਚੇਅਰਮੈਨ ਸਾਹਿਬ, ਮੇਰੀਆਂ ਸਭ ਗਲਾਂ ਦਸਣ ਦਾ ਮਤਲਬ ਹੈ ਕਿ ਬੀਬੀਆਂ ਨੂੰ ਜ਼ਿਆਦਾ ਅਧਿਕਾਰ ਦੇਵੋ। ਬੀਬੀਆਂ ਨੂੰ ਅਧਿਕਾਰ ਪਿੰਡਾਂ ਵਿਚ ਦੇਵੋ, ਸ਼ਹਿਰਾਂ ਵਿਚ ਦੇਵੋ। ਪਿੰਡਾਂ ਵਿਚ ਜਿਹ-ੜੀਆਂ ਬੀਬੀਆਂ ਕੋਲ ਹੁਨਰ ਹਨ, ਉਨ੍ਹਾਂ ਹੁਨਰਾਂ ਨੂੰ ਦੇਖ ਕੇ ਪਰਾਪਰਲੀ ਚੈਨੇਲਾਈਜ਼ ਅਤੇ ਯੂਟੇਲਾਈਜ਼ ਕਰੋ। ਪਿੰਡਾਂ ਵਿਚ ਬੀਬੀਆਂ ਨੂੰ ਰੋਜ਼ਗਾਰ ਦਿਓ/ਬੀਬੀਆਂ ਪਿੰਡਾਂ ਵਿਚ ਮੁਰੱਬੇ ਅਤੇ ਹੋਰ ਘਰ ਦੀਆਂ ਚੀਜ਼ਾਂ ਸੋਹਣੀਆਂ ਬਣਾਉਂਦੀਆਂ ਹਨ। ਘਰ ਦੀਆਂ ਬੀਬੀਆਂ ਨੂੰ ਪਤਾ ਹੁੰਦਾ ਹੈ ਕਿ ਮੇਰੇ ਆਦਮੀ ਨੇ ਮੀਟਿੰਗ ਵਿਚ ਜਾਣਾ ਹੈ, ਦਫਤਰ ਜਾਣਾ ਹੈ। (ਘੰਟੀ)

**ਸ੍ਰੀ ਸਭਾਪਤੀ :** ਵਾਈਂਡ ਅਪ ਕਰੋ ਜੀ।

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ** : ਪਿੰਡਾਂ ਦੇ ਬੀਬੀਆਂ ਦੇ ਹੁਨਰ (ਸਲਾਈ ਕਢਾਈ) ਨੂੰ ਸਰਕਾਰ ਮਾਰਕਿਟ ਆਪ ਕਰੇ। ਚੇਅਰਮੈਨ ਸਾਹਿਬ, ਮੈਂ ਬੋਲਣਾ ਤਾਂ ਬੰਦ ਕਰਾਂਗੀ ਜੇਕਰ ਤੁਸੀਂ ਮੈਨੂੰ ਅਗਲੇ ਦਿਨ ਕੰਟੀਨਿਊ ਕਰਨ ਦੀ ਇਜਾਜ਼ਤ ਦੇਵੋਂਗੇ। ਇਸ ਕਰਕੇ ਮੇਰੇ ਵੀਰਾਂ ਨੂੰ ਆਪਣੀਆਂ ਭੈਣਾਂ ਬਾਰੇ ਸੋਚਣਾ ਚਾਹੀਦਾ ਹੈ। ਇਹ ਭੈਣਾਂ ਉਨ੍ਹਾਂ ਦੀਆਂ ਪੰਜਾਬ ਵਿਚ ਤਰੱਕੀ ਕਰ ਸਕਣ। ਗਰਾਮ ਸੇਵਕਾ ਜੋ ਵੈਲਫੇਅਰ ਦਾ ਕੰਮ ਕਰਦੀਆਂ ਹਨ ਅਤੇ ਜੋ ਔਰਤਾਂ ਸਿਲਾਈ ਆਦਿ ਦਾ ਕੰਮ ਕਰਦੀਆਂ ਹਨ, ਉਨ੍ਹਾਂ ਦੀਆਂ ਤਨਖਾਹਾਂ ਬਹੁਤ ਥੋੜ੍ਹੀਆਂ ਹਨ, ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਲਈ ਉਪਰਾਲਾ ਸਰਕਾਰ ਨੂੰ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਪੈਨਸ਼ਨਾਂ ਮਿਲਣੀਆਂ ਚਾਹੀਦੀਆਂ ਹਨ। ਪਿੰਡਾਂ ਅਤੇ ਸ਼ਹਿਰਾਂ ਦਾ ਤਾਲਮੇਲ ਤਾਂ ਹੀ ਹੋ ਸਕਦਾ ਹੈ ਜੇਕਰ ਆਵਾਜਾਈ ਦੇ ਠੀਕ ਸਾਧਨ ਹੋਣ। ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਗੁਰਦਾਸਪੁਰ, ਪਨਿਆੜ ਅਤੇ ਪਠਾਨਕੋਟ ਵਾਲੇ ਪਾਸੇ ਬੱਸ ਰੂਟ ਨਹੀਂ ਹੈ। ਉਹ ਬਹੁਤ ਇਨਟੈਨਸਿਵ ਏਰੀਆ ਹੈ। ਚੇਅਰਮੈਨ ਸਾਹਿਬ, ਉਥੇ ਜਲਦੀ ਤੋਂ ਜਲਦੀ ਬੱਸ ਰੂਟ ਚਲਾਇਆ ਜਾਵੇ ਤਾਕਿ ਲੋਕਾਂ ਨੂੰ ਸਹੂਲਤ ਹੋਵੇ।

ਚੇਅਰਮੈਨ ਸਾਹਿਬ, ਸਾਡੇ ਇਲਾਕੇ ਵਿਚ ਇਕ ਪੁਲ ਬਣਿਆ ਹੈ। ਉਥੇ ਬਹੁਤ ਕੁਰਪਸ਼ਨ ਹੋ ਰਹੀ ਹੈ। ਉਥੇ ਪੁਲ ਬਨਾਉਣ ਸਮੇਂ ਸੀਮਿੰਟ ਦੀ ਥਾਂ ਘਾਹ ਫੂਸ ਅਤੇ ਰੇਤਾ ਵਗੈਰਾ ਲਗਾਇਆ ਗਿਆ ਹੈ। ਉਥੇ ਐਸ. ਡੀ. ਓ. ਅਤੇ ਓਵਰਸੀਅਰ ਸਸਪੈਂਡ ਵੀ ਹੋਏ ਹਨ ਪਰ ਹਾਲੇ ਤਕ ਉਹ ਕੰਮ ਪੂਰਾ ਨਹੀਂ ਹੋਇਆ। ਮੈਂ ਇਸ ਬਾਰੇ ਸੈਕਟਰੀ ਇਰੀਗੇਸ਼ਨ ਨੂੰ ਵੀ ਕਹਿ ਚੁੱਕੀ ਹਾਂ ਕਿ ਜਿਹੜਾ ਉਥੇ ਐਕਸ, ਈ. ਐਨ. ਬੈਠਾ ਹੈ, ਮੈਂ ਉਸ ਦਾ ਸਦਨ ਵਿਚ ਨਾਂ ਨਹੀ ਲੈਣਾ ਚਾਹੁੰਦੀ ਤੁਸੀਂ ਉਨ੍ਹਾਂ ਨੂੰ ਉਥੋਂ ਬਦਲ ਹੀ ਦਿਓ। ਇਹੋ ਜਿਹੇ ਬੰਦੇ ਦੀ ਉਥੋਂ ਟਰਾਂਸਫਰ ਕਰਨੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਜੇਕਰ ਬੰਧ ਟੁਟਣਗੇ ਤਾਂ ਬੰਦੇ ਮਰ ਜਾਣਗੇ ਅਤੇ ਪਸ਼ੂ ਮਰ ਜਾਣਗੇ। ਇਸ ਤੋਂ ਇਲਾਵਾ ਵੀ ਹੋਰ ਬਹੁਤ ਸਾਰਾ ਨੁਕਸਾਨ ਹੋਵੇਗਾ। (ਥੰਪਿੰਗ) (ਘੰਟੀ) ਉਨ੍ਹਾਂ ਨੂੰ ਕਿਸੇ ਹੋਰ ਜਗ੍ਹਾ ਜੱਥੇਦਾਰਾਂ ਕੋਲ ਭੇਜ ਦਿਓ ਤਾਕਿ ਉਹ ਉਸਦਾ ਚੰਗੀ ਤਰ੍ਹਾਂ ਮੁਕਾਬਲਾ ਕਰ ਸਕਣ। ਚੇਅਰਮੈਨ ਸਾਹਿਬ, ਮੇਰੇ ਕੋਲ ਕਹਿਣ ਨੂੰ ਬਹੁਤ ਕੁਝ ਹੈ ਔਰ ਤੁਹਾਡੇ ਕੋਲ ਸ਼ਕਤੀ ਹੈ, ਇਸ ਲਈ ਤੁਸੀਂ ਮੈਨੂੰ ਅਗਲੇ ਦਿਨ ਕੰਟੀਨਿਊ ਕਰਾ ਦਿਓ।

**Mr. Chairman** : The House stands adjourned till 2.00 P.M. on Monday, the 17th March, 1986.

*1-30 P.M.

*(The Sabha then adjouned* till 2.00 P.M. on Monday, the 17th March, 1986).*

APPENDIX

To

PUNJAB VIDHAN SABHA DEBATES

Dated 14th March, 1986

**Vol. II No. 10**

---

STARRED QUESTION AND ANSWER

**Land Acquired by the Military in Pathankot Sub Division**

***262. Master Mohan Lal** : Will the Minister for Revenue and Rehabilitation be pleased to state:—

(a) whether it is a fact that Military has acquired land in Pathankot Sub Division :

(b) the fate of the trees which remained unmarked by the Forests Department and the steps taken or proposed to be taken to protect the loss to the people of the area?

**Sardar Surjit Singh Barnala (Chief Minister):** (a) Yes, Sir.

(b) An inventory of all the trees existing on the acquired land has been prepared and compensation will be paid accordingly. Thus there will be no loss to the effected land owners.

---

**Persons arrested during and after Blue Star Operation**

***247. Sardar Kirpal Singh** : Will the Chief Minister be pleased to state—

(a) the number of persons arrested in the State during and after the Blue Star Operation who were lodged in various Jails outside the State ;

(b) the number of those out of the persons referred to in part (a) above who have since been released ?

**ਸੁਰਜੀਤ ਸਿੰਘ ਬਰਨਾਲਾ** : (ੳ) 379 ਵਿਅਕਤੀ ।

(ਅ) 9 ਵਿਅਕਤੀ ।

21343 PVS—Govt. Press (U.T.) Chd.

